


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਪੋਹ-ਮਾਘ, ਨਾਨਕਸ਼ਾਹੀ ੫੪੨ ਜਨਵਰੀ 2011

ਜਿਲਦ ੫੪ ਅੰਕ ੧੦

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ.,ਬੀ.ਐੱਡ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ ॥*
*ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ ॥*
*ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ ॥*
*ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ ॥*
*ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ ॥*
*ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ ॥੧੫॥*

*(ਪੰਨਾ ੧੧੦੯)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਸਾਹਿਬ ਬਾਰਹ ਮਾਹਾ ਰਾਗ ਤੁਖਾਰੀ ਦੀ ਇਸ ਪਾਵਨ ਪਉੜੀ ਦੇ ਮਾਧਿਅਮ ਦੁਆਰਾ ਮਾਘ ਮਹੀਨੇ ਦੇ ਪਹਿਲੇ ਦਿਨ ਧਾਰਮਿਕ ਅਸਥਾਨਾਂ ਦੀ ਬਾਹਰੀ ਤੀਰਥ-ਯਾਤਰਾ ਜਾਂ ਸਰੀਰਿਕ ਇਸ਼ਨਾਨ ਦੀ ਧਾਰਮਿਕ ਲੋਕ-ਪਰੰਪਰਾ ਦੀ ਮੌਜੂਦਗੀ ਦਾ ਸੰਕੇਤਕ ਵਰਣਨ ਕਰਦੇ ਹੋਏ ਮਨੁੱਖ-ਮਾਤਰ ਨੂੰ ਆਤਮਿਕ ਤੀਰਥ-ਇਸ਼ਨਾਨ ਦਾ ਗੁਰਮਤਿ ਮਾਰਗ ਬਖਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਫ਼ਰਮਾਉਂਦੇ ਹਨ ਕਿ ਜੀਵ-ਇਸਤਰੀ ਮਾਘ ਦੇ ਮਹੀਨੇ ਵਿਚ ਪਵਿੱਤਰ ਹੋ ਗਈ ਜਦੋਂ ਉਸ ਨੂੰ ਉਚਿਤ ਲੋੜੀਂਦਾ ਰੂਹਾਨੀ ਰਸਤਾ ਮਿਲ ਗਿਆ ਅਤੇ ਉਸ ਨੇ ਆਪਣੇ ਮਨ-ਮਸਤਕ ਦੇ ਅੰਦਰੂਨੀ ਤੀਰਥ ਨੂੰ ਸਮਝ ਲਿਆ। ਗੁਰੂ ਜੀ ਦਾ ਸਪਸ਼ਟ ਸੰਦੇਸ਼ ਹੈ ਕਿ ਸਿਰਫ ਕਿਸੇ ਧਾਰਮਿਕ ਅਸਥਾਨ 'ਤੇ ਜਾ ਕਰਕੇ ਬਾਹਰੀ ਸਰੀਰਿਕ ਇਸ਼ਨਾਨ ਕਰਕੇ ਮਾਲਕ ਪਰਮਾਤਮਾ ਦੀ ਖੁਸ਼ੀ ਹਾਸਲ ਕਰਨੀ ਮਨੁੱਖ ਦਾ ਭਰਮ ਮਾਤਰ ਹੀ ਹੋ ਸਕਦਾ ਹੈ; ਇਸ ਖੁਸ਼ੀ ਨੂੰ ਹਾਸਲ ਕਰਨ ਦਾ ਇੱਕੋ ਇੱਕ ਰਸਤਾ ਇਹੀ ਹੈ ਕਿ ਜੀਵ-ਇਸਤਰੀ ਉਸ ਸੱਜਣ ਪਰਮਾਤਮਾ ਦੇ ਰੂਹਾਨੀ ਤੇ ਨੈਤਿਕ ਗੁਣ ਧਾਰਨ ਕਰੇ ਅਤੇ ਉਸ ਨੂੰ ਆਪਣੀ ਹੋਂਦ ਦਾ ਹਿੱਸਾ ਬਣਾ ਲਵੇ।

ਜਗਿਆਸੂ ਜੀਵ-ਇਸਤਰੀ ਦੀ ਪ੍ਰਤੀਨਿਧਤਾ ਕਰਦਿਆਂ ਗੁਰੂ ਜੀ ਪਰਮਾਤਮਾ ਨੂੰ ਸੰਬੋਧਨ ਕਰਦੇ ਹੋਏ ਕਥਨ ਕਰਦੇ ਹਨ ਕਿ ਹੇ ਸੁਹਣੇ ਪ੍ਰਭੂ ਮਾਲਕ! ਜੇ ਮੈਂ ਤੇਰੇ ਗੁਣਾਂ ਨੂੰ ਵਸਾਉਣ ਰੂਪੀ ਸਰੋਵਰ ਵਿਚ ਇਸ਼ਨਾਨ ਕਰਾਂ ਤਾਂ ਹੀ ਮੈਂ ਤੈਨੂੰ ਚੰਗੀ ਲੱਗ ਸਕਦੀ ਹਾਂ। ਸੋ ਇਹੀ ਗੁਣ ਵਸਾਉਣਾ ਮੇਰੀ ਚਾਹ ਹੈ। ਇਹੀ ਮੇਰੇ ਲਈ ਗੰਗਾ ਜਮਨਾ ਅਤੇ ਸਰਸਵਤੀ ਦੇ ਮਿਲਾਪ ਵਾਲਾ ਤੀਰਥ-ਇਸ਼ਨਾਨ ਹੈ। ਹੇ ਮਾਲਕ ਪ੍ਰਭੂ! ਆਪ ਜੀ ਹਰ ਯੁੱਗ ਵਿਚ ਇਕਸਾਰ ਅਥਵਾ ਸਦੀਵੀ ਰਹਿਣ ਵਾਲੇ ਹੋ। ਜੇਕਰ ਮੈਂ ਇਸ ਸੱਚਾਈ ਨੂੰ ਸਮਝ ਜਾਵਾਂ ਤਾਂ ਇਹੀ ਮੇਰੇ ਦੁਆਰਾ ਕੀਤਾ ਜਾਣ ਵਾਲਾ ਪੁੰਨ-ਦਾਨ ਅਤੇ ਪਰਮੇਸ਼ਰ ਦੀ ਪੂਜਾ ਹੈ। ਦੂਜੇ ਸ਼ਬਦਾਂ ਵਿਚ ਮੈਂ ਬਾਹਰੀ ਅਖੌਤੀ ਪੁੰਨ-ਦਾਨ ਤੇ ਪੂਜਾ ਕਰਕੇ ਪਰਮੇਸ਼ਰ ਨੂੰ ਹਾਸਲ ਨਹੀਂ ਕਰ ਸਕਦੀ। ਗੁਰੂ ਜੀ ਅੰਤ ਵਿਚ ਫ਼ਰਮਾਨ ਕਰਦੇ ਹਨ ਕਿ ਮਾਘ ਮਹੀਨੇ ਵਿਚ ਜਿਸ ਮਨੁੱਖ-ਮਾਤਰ ਨੇ ਪਰਮਾਤਮਾ ਦਾ ਨਾਮ ਰੂਪੀ ਵੱਡਾ ਰਸ ਉਸ ਦੇ ਸੱਚੇ ਸਿਮਰਨ ਰਾਹੀਂ ਹਾਸਲ ਕਰ ਲਿਆ ਉਸ ਨੇ ਸਮਝੋ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ, ਭਾਵ ਪਰਮਾਤਮਾ ਦਾ ਨਾਮ ਦਿਲ ਵਿਚ ਵਸਾਉਣਾ, ਉਸ ਦਾ ਨੂਰ ਹਰ ਜੀਵ ਵਿਚ ਵੇਖਣਾ-ਮਹਿਸੂਸਣਾ ਤੇ ਸ਼ੁਭ ਕਰਮ ਕਰਨਾ ਹੀ ਵਾਸਤਵਿਕ ਤੀਰਥ-ਇਸ਼ਨਾਨ ਹੈ।

ਸੰਪਾਦਕੀ

# ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਲਾਸਾਨੀ ਵਿਅਕਤਿਤਵ

*ਇਸ ਸੰਸਾਰ ਵਿਚ ਅਕਾਲ ਪੁਰਖ ਵੱਲੋਂ ਸਮੇਂ-ਸਮੇਂ ਆਪਣੇ ਦਰੋਂ-ਘਰੋਂ ਬਖਸ਼ੀਆਂ ਰੂਹਾਂ ਮਨੁੱਖੀ ਜਾਮੇ ਵਿਚ ਭੇਜੀਆਂ ਜਾਂਦੀਆਂ ਹਨ ਜੋ ਸੰਸਾਰ ਰੂਪੀ ਮੰਚ 'ਤੇ ਆ ਕੇ ਜਿੱਥੇ ਆਪਣੇ ਵਿਅਕਤਿਤਵ, ਆਪਣੀ ਸ਼ਖ਼ਸੀਅਤ, ਆਪਣੀ ਪ੍ਰਤਿਭਾ ਦਾ ਜਲਵਾ ਦਿਖਾ ਕੇ ਮੁੜ ਅਕਾਲ ਦੇ ਦੇਸ਼-ਮੰਡਲ ਨੂੰ ਪਰਤ ਜਾਂਦੀਆਂ ਹਨ ਉੱਥੇ ਉਹ ਇਸ ਸੰਸਾਰ ਵਿਚ ਆਪਣੇ ਦੁਆਰਾ ਕੀਤੇ ਮਹਾਨ ਕਾਰਨਾਮਿਆਂ ਦੀ ਇਕ ਸਦੀਵੀ ਯਾਦ ਵੀ ਛੱਡ ਜਾਂਦੀਆਂ ਹਨ। ਅੱਜ ਤਕ ਇਸ ਧਰਤੀ ਉੱਪਰ ਅਣਗਿਣਤ ਹੀ ਪ੍ਰਭਾਵਸ਼ਾਲੀ ਵਿਅਕਤਿਤਵ ਹੋ ਚੁੱਕੇ ਹਨ; ਵਰਤਮਾਨ ਵਿਚ ਵੀ ਸੰਸਾਰ ਵਿਚ ਕਾਰਜਸ਼ੀਲ ਪ੍ਰਭਾਵਸ਼ਾਲੀ ਵਿਅਕਤਿਤਵ ਆਪਣੀ ਹੋਂਦ ਰੱਖ ਰਹੇ ਹਨ। ਜਦ ਤਕ ਇਹ ਸ੍ਰਿਸ਼ਟੀ ਕਾਇਮ ਹੈ, ਚੰਗੇ ਵਿਅਕਤਿਤਵ ਆਉਣ ਵਾਲੇ ਸਭਨਾਂ ਯੁੱਗਾਂ ਜਾਂ ਸਮਿਆਂ ਵਿਚ ਸੰਸਾਰ ਰੂਪੀ ਮੰਚ ਉੱਪਰ ਆਉਂਦੇ ਰਹਿਣੇ ਹਨ ਪਰ ਮੱਧਕਾਲ ਵਿਚ ਭਾਰਤ ਭੂ-ਮੰਡਲ ਵਿਚ ਪਟਨਾ (ਬਿਹਾਰ) ਦੇ ਅਸਥਾਨ 'ਤੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦੇ ਗ੍ਰਹਿ ਵਿਖੇ ਉਨ੍ਹਾਂ ਦੇ ਮਹਿਲ ਮਾਤਾ ਗੁਜਰੀ ਜੀ ਦੀ ਕੁੱਖੋਂ ਪ੍ਰਗਟ ਹੋਣ ਵਾਲੀ ਮਹਾਨ ਆਤਮਾ ਜੋ ਪਹਿਲਾਂ ਬਾਲ-ਅਵਸਥਾ ਵਿਚ ਸ੍ਰੀ ਗੋਬਿੰਦ ਰਾਏ ਦੇ ਨਾਮ ਨਾਲ ਅਤੇ ਸੰਨ ੧੬੯੯ ਈ. ਦੀ ਵਿਸਾਖੀ ਤੋਂ ਮਗਰੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਨਾਲ ਕੁੱਲ ਸੰਸਾਰ ਵਿਚ ਜਾਣੀ ਗਈ, ਉਸ ਖਾਸ-ਉਲ-ਖਾਸ ਰੂਪ 'ਚ ਅਕਾਲ ਪੁਰਖ ਦੇ ਦਰੋਂ-ਘਰੋਂ ਬਖ਼ਸ਼ੀ ਹੋਈ ਆਤਮਾ ਦਾ ਸਾਨੀ ਅੱਜ ਤਕ ਨਾ ਕੋਈ ਹੋਇਆ ਹੈ ਤੇ ਨਾ ਹੀ ਹੋ ਸਕਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਗੁਰੂ ਨਾਨਕ ਪਾਤਸ਼ਾਹ ਦੁਆਰਾ ਕਾਇਮ ਕੀਤੇ ਨਵੇਂ ਨਿਵੇਕਲੇ ਸਿੱਖ ਧਰਮ ਦੇ ਦਸਵੇਂ ਪ੍ਰਵਰਤਕ ਦੇ ਰੂਪ ਵਿਚ ਆਪਣੇ ਤੋਂ ਪਹਿਲਾਂ ਹੋ ਚੁੱਕੇ ਕੁੱਲ ਨੌਂ ਗੁਰੂ ਸਾਹਿਬਾਨ ਦੁਆਰਾ ਕਰੜੀ ਘਾਲਨਾ ਨਾਲ ਇਸ 'ਮਾਨਵਤਾਵਾਦੀ ਆਸਤਕ ਧਰਮ' ਦੇ ਨਾਲ-ਨਾਲ ਇਸ ਦੇ ਦਾਮਨ ਲੱਗੇ ਸਿੱਖ-ਪੰਥ ਨੂੰ ਖਾਲਸਾ ਪੰਥ ਦੇ ਰੂਪ ਵਿਚ ਵਿਕਾਸ-ਵਿਗਾਸ ਦੀ ਸਿਖਰਲੀ ਅਵਸਥਾ ਤਕ ਲੈ ਗਏ। ਇਸ ਨਵੇਂ-ਨਿਵੇਕਲੇ ਖਾਲਸਾ ਪੰਥ ਨੇ, ਜੋ ਗੁਰੂ ਜੀ ਦੇ ਲਾਸਾਨੀ ਵਿਅਕਤਿਤਵ ਦੀ ਵਿਸਮਾਦੀ ਸਿਰਜਨਾ ਹੈ, ਨੇ ਵੀ ਹਰ ਯੁੱਗ 'ਚ ਸੰਸਾਰ ਨੂੰ ਵਿਸਮਾਦਤ ਕੀਤਾ ਹੈ। ਖਾਲਸਾ ਪੰਥ ਨੂੰ ਗੁਰੂ ਜੀ ਨੇ ਦਰਅਸਲ ਆਪਣੇ ਹੀ ਵਿਅਕਤਿਤਵ ਦੇ ਅਨੋਖੇ ਵਿਸਮਾਦੀ ਰੰਗ ਜਾਂ ਸੂਰਤ-ਸੀਰਤ ਵਿਚ ਸਿਰਜਿਆ ਹੈ। ਗੁਰੂ ਜੀ ਨੇ ਖਾਲਸੇ ਨੂੰ ਆਪਣਾ ਖਾਸ ਰੂਪ ਐਲਾਨੀਆ ਸੁਰ ਵਿਚ ਕਥਨ ਕੀਤਾ ਅਤੇ ਇਹ ਵੀ ਫ਼ਰਮਾਨ ਕੀਤਾ ਕਿ ਖਾਲਸੇ ਵਿਚ ਉਨ੍ਹਾਂ ਦਾ ਆਪਣਾ ਵਾਸਾ ਹੈ ਅਤੇ ਹਮੇਸ਼ਾਂ ਰਹੇਗਾ ਵੀ।*

*ਅਕਾਲ ਪੁਰਖ ਦੁਆਰਾ ਗੁਰੂ ਜੀ ਨੂੰ ਸਿੱਖ ਪੰਥ/ਖਾਲਸਾ ਪੰਥ ਦੀ ਆਦਰਸ਼ ਅਗਵਾਈ ਕਰਨ ਲਈ ਤਾਂ ਕਾਫੀ ਸਮਾਂ ਹਾਸਲ ਹੋਇਆ ਪਰ ਇਸ ਨਾਸ਼ਮਾਨ ਸੰਸਾਰ ਉੱਪਰ ਗੁਰੂ ਜੀ ਦੀ ਸਮੁੱਚੀ ਜੀਵਨ-ਅਵਧੀ ਇਕ ਸੀਮਿਤ ਸਮੇਂ ਵਾਲੀ ਹੀ ਸਮਝੀ*

*ਜਾਂਦੀ ਹੈ। ਇਸ ਸੀਮਿਤ ਜੀਵਨ-ਅਵਧੀ ਅਤੇ ਇਸ ਦੇ ਕਾਰਨਾਮਿਆਂ ਨੂੰ ਸਾਹਮਣੇ ਰੱਖਦਿਆਂ ਹਰੇਕ ਇਤਿਹਾਸਕਾਰ ਅਤੇ ਚਿੰਤਕ ਹੈਰਾਨੀ ਨਾਲ ਮੂੰਹ ਵਿਚ ਉਂਗਲੀ ਪਾ ਲੈਂਦਾ ਹੈ। ਇੱਥੇ ਅਸੰਖਾਂ ਕਾਰਨਾਮਿਆਂ 'ਚੋਂ ਕੁਝ ਇਕ ਦਾ ਸੰਕੇਤਕ ਜ਼ਿਕਰ ਕਰਨਾ ਯੋਗ ਹੋਵੇਗਾ।*

*ਨੌਂ ਵਰ੍ਹਿਆਂ ਦੀ ਛੋਟੀ ਉਮਰੇ ਹੀ ਆਪ ਨੂੰ ਸਿੱਖ-ਪੰਥ ਦੀ ਅਗਵਾਈ ਦੀ ਬਹੁਤ ਵੱਡੀ ਜ਼ਿੰਮੇਵਾਰੀ ਆਪਣੇ ਮੋਢਿਆਂ 'ਤੇ ਉਠਾਉਣੀ ਪਈ ਸੀ। ਇਸੇ ਬਾਲ-ਉਮਰੇ ਸਮਕਾਲੀ ਰਾਜਨੀਤਿਕ ਸਤਾਧਾਰੀ ਮੁਗਲ ਸ਼ਾਸਕ ਔਰੰਗਜ਼ੇਬ ਦੁਆਰਾ ਸਤਾਏ ਜਾ ਰਹੇ ਪੀੜਤ ਹਿੰਦੂ ਧਰਮ ਦੀ ਰੱਖਿਆ ਵਾਸਤੇ ਸ੍ਰੀ ਗੋਬਿੰਦ ਰਾਏ ਜੀ ਨੇ ਆਪਣੇ ਪਿਤਾ, ਸਿੱਖਾਂ ਦੇ ਨੌਵੇਂ ਗੁਰੂ, ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਤੋਰਿਆ ਸੀ। ਸ਼ਹਾਦਤ ਦੇਣ ਲਈ ਗੁਰੂ-ਪਿਤਾ ਜੀ ਨੂੰ ਸ੍ਰੀ ਗੋਬਿੰਦ ਰਾਏ ਜੀ ਦੀ ਹੀ ਪ੍ਰੇਰਨਾ ਸੀ। ਆਪ ਜੀ ਨੇ ਕਿਹਾ ਸੀ ਕਿ ਪਿਤਾ ਜੀ, ਜੇਕਰ ਕਿਸੇ ਮਹਾਂਪੁਰਸ਼ ਦੁਆਰਾ ਆਪਣਾ ਜੀਵਨ ਵਾਰਨ ਨਾਲ ਹੀ ਹੋ ਰਹੇ ਜਬਰ ਨੂੰ ਰੋਕਿਆ ਜਾ ਸਕਦਾ ਹੈ ਤਾਂ ਆਪ ਨਾਲੋਂ ਵੱਡਾ ਮਹਾਂਪੁਰਸ਼ ਇਸ ਵੇਲੇ ਹੋਰ ਕੌਣ ਹੈ? ਉਲੇਖ ਅਧੀਨ ਬਾਲ ਉਮਰੇ ਇਸ ਤਰ੍ਹਾਂ ਦਾ ਪ੍ਰਸ਼ਨ ਕਰਨ ਪਿੱਛੇ ਸ੍ਰੀ ਗੋਬਿੰਦ ਰਾਏ ਦੇ ਉਸ ਸਮੇਂ ਤਕ ਵਿਕਸਿਤ ਵਿਅਕਤਿਤਵ ਦਾ ਕੁਝ ਨਾ ਕੁਝ ਅਨੁਮਾਨ ਸਹਿਜੇ ਹੀ ਲਾਇਆ ਜਾ ਸਕਦਾ ਹੈ।*

*ਸਮਕਾਲੀ ਜਾਬਰਾਂ ਦੇ ਜਬਰ ਖ਼ਿਲਾਫ ਜ਼ੋਰਦਾਰ ਸੰਘਰਸ਼ ਕਰਨਾ ਪਵੇਗਾ। ਇਹ ਇਰਾਦਾ ਵੀ ਇਸ ਲਾਸਾਨੀ ਵਿਅਕਤਿਤਵ ਨੇ ਬਾਲ ਉਮਰੇ ਹੀ ਧਾਰ ਲਿਆ ਸੀ। ਤਦੇ ਹੀ ਤਾਂ ਪਟਨਾ ਸਾਹਿਬ ਦੀਆਂ ਗਲੀਆਂ ਅਤੇ ਇਸ ਦੇ ਵਿੱਚੋਂ ਵਹਿੰਦੀ ਨਦੀ ਕਿਨਾਰੇ ਆਪ ਜੰਗਾਂ-ਯੁੱਧਾਂ ਦੀਆਂ ਖੇਡਾਂ ਬਾਲ-ਹਾਣੀਆਂ ਨਾਲ ਰਲ ਕੇ ਖੇਡਦੇ ਰਹੇ ਸਨ। ਇਨ੍ਹਾਂ ਖੇਡਾਂ ਦੇ ਚੋਜ ਰਚਾਉਣ ਵਾਲੇ ਚੋਜੀ ਪ੍ਰੀਤਮ ਵੀ ਆਪ ਹੀ ਸਨ।*

*ਗੁਰੂ ਜੀ ਦੇ ਅਵਤਾਰ ਧਾਰਨ ਸਮੇਂ ਅੰਤ੍ਰੀਵ ਦੈਵੀ/ਰੱਬੀ ਅਨੁਭੂਤੀ ਦੇ ਰੂਪ 'ਚ ਸੂਫ਼ੀ ਫ਼ਕੀਰ ਭੀਖਨ ਜੀ ਨੂੰ ਪੂਰਬ ਦਿਸ਼ਾ ਵਿਚ ਅਗੰਮੀ ਪ੍ਰਕਾਸ਼ ਦਿਖਿਆ ਸੀ। ਉਸ ਫ਼ਕੀਰ ਨੇ ਉਸ ਦਿਨ ਪੱਛਮ ਦੀ ਬਜਾਇ ਪੂਰਬ ਦਿਸ਼ਾ ਵੱਲ ਸਿਜਦਾ ਕੀਤਾ। ਫਿਰ ਲੰਮੇ ਪੈਂਡੇ ਤਹਿ ਕਰਕੇ ਉਹ ਫ਼ਕੀਰ ਪਟਨਾ ਸਾਹਿਬ ਵਿਖੇ ਪੁੱਜਾ ਅਤੇ ਬਾਲ ਗੋਬਿੰਦ ਰਾਏ ਜੀ ਦੀ ਅਗੰਮੀ ਸੂਰਤ-ਸੀਰਤ ਦੇ ਦਰਸ਼ਨ-ਦੀਦਾਰੇ ਕਰਕੇ ਨਿਹਾਲ ਹੋਇਆ। ਨਾਲੇ ਕੁੱਲ ਸੰਸਾਰ ਨੂੰ ਉਸ ਸੂਫ਼ੀ ਫ਼ਕੀਰ ਨੇ ਇਹ ਤੱਥ ਵੀ ਸਪਸ਼ਟ ਰੂਪ 'ਚ ਦਰਸਾ ਦਿੱਤਾ ਕਿ ਪ੍ਰਗਟ ਹੋਈ ਇਹ ਰੱਬੀ ਰੂਹ ਹਿੰਦੂ ਅਤੇ ਇਸਲਾਮ ਦੋਨਾਂ ਮਤਾਂ ਦੀ ਲੋਕਾਈ ਦੀ ਸਾਂਝੀ ਪ੍ਰਤਿਭਾ ਸਿੱਧ ਹੋਵੇਗੀ, ਦੋਨਾਂ ਨੂੰ ਬਰਾਬਰ ਸਮਝੇਗੀ ਤੇ ਸੰਸਾਰ ਵਾਸਤੇ ਵੱਡੇ ਪੱਧਰ 'ਤੇ ਮਹਾਂਕਲਿਆਣਕਾਰੀ ਸਿੱਧ ਹੋਵੇਗੀ। ਆਉਣ ਵਾਲੇ ਇਤਿਹਾਸ ਨੇ ਇਸ ਭਵਿੱਖਬਾਣੀ ਨੂੰ ਪੂਰੀ ਤਰ੍ਹਾਂ ਸਹੀ ਸਾਬਿਤ ਕੀਤਾ। ਇੱਥੇ ਇਸ ਦੀ ਸਿਰਫ਼ ਇਕ ਉਦਾਹਰਣ ਵੇਖੀ/ਵਿਚਾਰੀ ਜਾ ਸਕਦੀ ਹੈ। ਗੁਰੂ ਜੀ ਦੁਆਰਾ ਭਾਈ ਘਨੱਈਆ ਜੀ ਨੂੰ ਘਾਇਲ ਹੋਏ ਸਿੰਘਾਂ ਦੇ ਨਾਲ-ਨਾਲ ਵਿਰੋਧੀ ਮੁਗ਼ਲ ਫੌਜ ਦੇ ਘਾਇਲ ਸਿਪਾਹੀਆਂ ਨੂੰ ਵੀ ਜਲ ਛਕਾਉਣ ਬਦਲੇ ਭਰਪੂਰ ਥਾਪੜਾ ਬਖ਼ਸ਼ਿਆ ਅਤੇ ਨਾਲ ਹੀ ਸਮੂਹ ਘਾਇਲ ਸਿਪਾਹੀਆਂ ਦੇ ਜ਼ਖ਼ਮਾਂ 'ਤੇ ਮਲ੍ਹਮ ਲਾਉਣ ਦੀ ਸੇਵਾ ਵੀ ਸੌਂਪ ਦਿੱਤੀ।*

*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਮਕਾਲੀ ਮੁਗ਼ਲ ਸਾਮਰਾਜ ਨਾਲ ਸਾਰਾ ਜੀਵਨ*

*ਹੀ ਅਤਿ ਸਖ਼ਤ ਜਦੋ-ਜਹਿਦ ਕਰਨੀ ਪਈ। ਗੁਰੂ ਜੀ ਦੇ ਵਿਸਮਾਦੀ ਵਿਅਕਤਿਤਵ ਤੋਂ ਖ਼ਾਰ ਖਾਣ ਵਾਲੇ ਹਿੰਦੂ ਪਹਾੜੀ ਰਾਜਿਆਂ ਨੇ ਇਹ ਜੱਦੋ-ਜਹਿਦ ਆਪਣੇ ਹੋਛੇ ਕਾਰਿਆਂ ਨਾਲ ਹੋਰ ਔਖੀ ਕਰ ਦਿੱਤੀ। ਫਿਰ ਇਹ ਜੱਦੋ-ਜਹਿਦ ਸਿਖਰਲੇ ਪੜਾਅ 'ਤੇ ਪੁੱਜ ਕੇ ਬਹੁਤ ਹੀ ਬਿਖ਼ਮ ਰੂਪ ਧਾਰ ਗਈ। ਇਸ ਹਾਲਤ ਵਿਚ ਉਨ੍ਹਾਂ ਦਾ ਸਾਰਾ ਪਰਵਾਰ ਖੇਰੂੰ-ਖੇਰੂੰ ਹੋ ਗਿਆ ਅਤੇ ਫਿਰ ਤਾਂ ਬਹੁਤਾ ਪਰਵਾਰ ਸ਼ਹੀਦ ਹੀ ਹੋ ਗਿਆ।*

*ਇਕ ਪੜਾਅ 'ਤੇ ਗੁਰੂ ਜੀ ਦੇ ਹੁਕਮਾਂ ਦੀ ਤਾਮੀਲ ਕਰਨ ਲਈ ਹਰਦਮ ਤਿਆਰ-ਬਰ-ਤਿਆਰ ਰਹਿਣ ਵਾਲੇ ਖਾਲਸਾ ਪੰਥ ਦਾ ਹਿੱਸਾ ਉਨ੍ਹਾਂ ਦਾ ਸਾਥ ਵੀ ਛੱਡ ਗਿਆ ਪਰ ਉਸ ਹਿੱਸੇ ਨੇ ਵੀ ਆਪਣੀ ਭੁੱਲ ਛੇਤੀ ਹੀ ਸੁਧਾਰ ਲਈ ਤੇ ਜ਼ੁਲਮ ਵਿਰੁੱਧ ਚਲ ਰਹੀ ਜੱਦੋ-ਜਹਿਦ ਵਿਚ ਸਵੈ-ਇੱਛਾ ਨਾਲ ਮੁੜ ਸ਼ਾਮਲ ਹੋ ਕੇ ਗੁਰੂ ਜੀ ਤੇ ਉਨ੍ਹਾਂ ਦੇ ਖਾਲਸਾ ਪੰਥ ਦੀ ਸ਼ਾਨਦਾਰ ਫ਼ਤਿਹ ਕਰਨ ਵਿਚ ਭਰਵਾਂ ਹਿੱਸਾ ਪਾਇਆ ਅਤੇ ਪ੍ਰਾਣ ਨਿਛਾਵਰ ਕਰਕੇ ਮੁਕਤਿਆਂ ਦੀ ਮਹਾਨਤਮ ਉਪਾਧੀ ਵੀ ਹਾਸਲ ਕੀਤੀ। ਇਸ ਪਿੱਛੇ ਵੀ ਜੇਕਰ ਡੂੰਘੀ ਦ੍ਰਿਸ਼ਟੀ ਨਾਲ ਦੇਖੀਏ-ਜਾਂਚੀਏ ਤਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਲਾਸਾਨੀ ਵਿਅਕਤਿਤਵ ਹੀ ਕਾਰਜਸ਼ੀਲ ਮਹਿਸੂਸ ਹੁੰਦਾ ਹੈ। ਗੁਰੂ ਜੀ ਸਨ ਜਿਨ੍ਹਾਂ ਬਾਲ-ਉਮਰੇ ਪਹਿਲਾਂ ਪਿਤਾ ਵਾਰਿਆ ਫਿਰ ਸਿਖਰਲੇ ਆਯੂ-ਪੜਾਅ 'ਚ ਚਾਰੋਂ ਸਾਹਿਬਜ਼ਾਦੇ ਵਾਰ ਦਿੱਤੇ। ਸਰਬੰਸ ਤਕ ਵਾਰ ਦਿੱਤਾ। ਫਿਰ ਅਕਾਲ ਪੁਰਖ ਵਾਹਿਗੁਰੂ ਦਾ ਸ਼ੁਕਰਾਨਾ ਅਦਾ ਕੀਤਾ।*

*ਗੁਰੂ ਜੀ ਦੇ ਲਾਸਾਨੀ ਵਿਅਕਤਿਤਵ ਦੀ ਹੀ ਇਕ ਵਿਸਮਾਦੀ ਸਿਰਜਨਾ ਸੀ ਬਾਬਾ ਬੰਦਾ ਸਿੰਘ ਬਹਾਦਰ; ਨਹੀਂ ਤਾਂ ਇਸ ਤੋਂ ਪਹਿਲਾਂ ਤਾਂ ਉਹ ਸਿਰਫ਼ ਇਕ ਬੈਰਾਗੀ ਸਾਧੂ ਹੀ ਸੀ ਤਾਂ ਕੀ ਹੋਇਆ ਜੇ ਉਹ ਵੱਡਾ ਕਰਾਮਾਤੀ ਸੀ। ਗੁਰੂ ਜੀ ਨੇ ਇਸ ਬੈਰਾਗੀ ਸਾਧੂ ਨੂੰ ਅਨੁਭਵ ਕਰਾ ਦਿੱਤਾ ਸੀ ਕਿ ਡੇਰੇ ਆਉਣ ਵਾਲਿਆਂ ਨੂੰ ਕਰਾਮਾਤਾਂ ਵਿਖਾਉਣਾ ਜਾਂ ਪ੍ਰਭਾਵਿਤ ਕਰਨ ਦੇ ਹੀਲੇ-ਵਸੀਲੇ ਕਰਨਾ ਉਸ ਦੀ ਹੇਠਲੇ ਪੱਧਰ ਦੀ ਅਕਾਂਖਿਆ ਮਾਤਰ ਸੀ। ਗੁਰੂ ਜੀ ਦੇ ਥਾਪੜੇ ਨਾਲ ਹੀ ਬਾਬਾ ਬੰਦਾ ਸਿੰਘ ਬਹਾਦਰ ਨੇ ਭਾਰਤ ਭੂ-ਖੰਡ ਦੇ ਇਕ ਹਿੱਸੇ ਵਿਚ ਖਾਲਸਾ ਰਾਜ ਨੂੰ ਸਥਾਪਿਤ ਕਰਕੇ ਖਾਲਸਾਈ ਨਿਸ਼ਾਨ ਝੁਲਾ ਦਿੱਤਾ।*

*ਐਸੇ ਅਦੁੱਤੀ ਕਾਰਨਾਮੇ ਕਰਨ ਵਾਲੇ ਲਾਸਾਨੀ ਗੁਰੂ-ਵਿਅਕਤਿਤਵ ਨੂੰ ਉਨ੍ਹਾਂ ਦੇ ਪ੍ਰਗਟ ਦਿਵਸ 'ਤੇ ਕੁੱਲ ਸੰਸਾਰ ਸੁਭਾਵਿਕ ਹੀ ਸਿਰ ਝੁਕਾਉਂਦਾ ਤੇ ਚੇਤੇ ਕਰਦਾ ਹੈ। ਸਿੱਖ ਪੰਥ ਸਤਿਗੁਰਾਂ ਦਾ ਪ੍ਰਕਾਸ਼ ਪੁਰਬ ਸਿਰਫ਼ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਵਿਖੇ ਹੀ ਨਹੀਂ ਸਗੋਂ ਜਿੱਥੇ ਕਿਤੇ ਵੀ ਵੱਸਦਾ ਹੈ ਬੜੀ ਹੀ ਸ਼ਰਧਾ ਤੇ ਸਤਿਕਾਰ ਨਾਲ ਮਨਾਉਂਦਾ ਹੈ। ਸਾਨੂੰ ਸਤਿਗੁਰਾਂ ਦੇ ਜੀਵਨ-ਕਾਰਨਾਮਿਆਂ ਨੂੰ ਉਚੇਚੇ ਰੂਪ ਵਿਚ ਪੜ੍ਹਨਾ-ਵਾਚਨਾ ਚਾਹੀਦਾ ਹੈ ਜਿਸ ਦਾ ਸਦਕਾ ਅਸੀਂ ਉਨ੍ਹਾਂ ਦੁਆਰਾ ਦਰਸਾਏ ਅਣਖ ਤੇ ਸਵੈਮਾਨ ਦੇ ਰਾਹ 'ਤੇ ਤੁਰ ਕੇ ਆਪਣੀਆਂ ਵਰਤਮਾਨ ਪੰਥਕ ਤੇ ਕੌਮੀ ਸਮੱਸਿਆਵਾਂ 'ਚੋਂ ਨਿਕਲ ਸਕੀਏ ਅਤੇ ਖਾਲਸਾ ਪੰਥ ਦੀ ਸਦੀਵੀ ਚੜ੍ਹਦੀ ਕਲਾ ਦੀ ਮਾਨਸਿਕ-ਆਤਮਿਕ ਅਵਸਥਾ ਨੂੰ ਕਾਇਮ-ਦਾਇਮ ਰੱਖ ਸਕੀਏ!*

■

# ਹਮ ਇਹ ਕਾਜ ਜਗਤ ਮੋ ਆਏ...

*-ਜਥੇ. ਅਵਤਾਰ ਸਿੰਘ**

ਅੰਮ੍ਰਿਤ ਕੇ ਦਾਤੇ, ਸਰਬੰਸ-ਦਾਨੀ, ਨੀਲੇ ਦੇ ਸ਼ਾਹ-ਅਸਵਾਰ, ਮਹਾਨ ਕਵੀ ਤੇ ਕਵੀਆਂ ਦੇ ਕਦਰਦਾਨ, ਨੀਚੋਂ ਊਚ ਕਰਨ ਵਾਲੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਜੀਵਨ ਹੀ ਮਹਾਨ ਅਤੇ ਅਲੌਕਿਕ ਘਟਨਾਵਾਂ ਨਾਲ ਭਰਪੂਰ ਹੈ। 'ਬਚਿਤ੍ਰ ਨਾਟਕ' ਰਚਨਾ ਵਿਚ ਆਪਣੀ ਕਥਾ ਬਖਾਣਨ ਵਾਲੇ, ਮਰਦ ਅਗੰਮੜੇ ਨੇ ੨੨ ਦਸੰਬਰ ੧੬੬੬ ਈ: ਨੂੰ ਪਿਤਾ ਗੁਰੂ ਤੇਗ ਬਹਾਦਰ ਜੀ ਤੇ ਮਾਤਾ ਗੁਜਰੀ ਜੀ ਦੇ ਗ੍ਰਿਹਿ ਪਟਨਾ ਸਾਹਿਬ (ਬਿਹਾਰ) ਵਿਖੇ ਪ੍ਰਕਾਸ਼ ਧਾਰਿਆ:

*ਤਹੀ ਪ੍ਰਕਾਸ ਹਮਾਰਾ ਭਯੋ॥*
*ਪਟਨਾ ਸਹਰ ਬਿਖੈ ਭਵ ਲਯੋ॥* *(ਅਧਿਆਇ ੭)*

ਧਰਮ ਅਤੇ ਮਨੁੱਖਤਾ ਦੀ ਰੱਖਿਆ ਹਿਤ ਕਲਗੀਧਰ ਪਾਤਸ਼ਾਹ ਜੀ ਨੇ ਆਪਣੇ ਪਿਤਾ 'ਹਿੰਦ ਦੀ ਚਾਦਰ' ਸ੍ਰੀ ਗੁਰੂ ਤੇਗ ਬਹਾਦਰ ਜੀ, ਮਾਤਾ ਗੁਜਰੀ ਜੀ ਤੇ ਚਾਰੇ ਸਪੁੱਤਰਾਂ ਨੂੰ ਕੁਰਬਾਨ ਕਰ ਦਿੱਤਾ। ਧਰਮ ਤੇ ਮਨੁੱਖਤਾ ਦਾ ਅਜਿਹਾ ਬੇਜੋੜ ਉਪਾਸ਼ਕ ਸਮੁੱਚੇ ਵਿਸ਼ਵ-ਇਤਿਹਾਸ ਵਿਚ ਨਾ ਤਾਂ ਅੱਜ ਤਕ ਪੈਦਾ ਹੋਇਆ ਹੈ ਅਤੇ ਨਾ ਹੀ ਕਦੇ ਪੈਦਾ ਹੋਵੇਗਾ। ਧਰਮ ਤੇ ਮਾਨਵਤਾ ਦੀ ਰੱਖਿਆ ਲਈ ਹੀ 'ਅਕਾਲ ਪੁਰਖ' ਨੇ ਸਤਿਗੁਰਾਂ ਨੂੰ ਇਸ ਜਗਤ ਵਿਚ ਭੇਜਿਆ ਸੀ:

*ਹਮ ਇਹ ਕਾਜ ਜਗਤ ਮੋ ਆਏ॥*
*ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥*
*ਦੁਸਟ ਦੋਖੀਅਨਿ ਪਕਰਿ ਪਛਾਰੋ॥* *(ਬਚਿਤ੍ਰ ਨਾਟਕ, ਅਧਿਆਇ ੬)*

ਸਿੱਖ ਧਰਮ ਦਾ ਸੰਦੇਸ਼ ਲੋਕਾਈ ਤੀਕ ਪ੍ਰਚਾਰਨ ਲਈ ਗੁਰੂ ਸਾਹਿਬਾਨ ਨੇ ਮਹਾਨ ਕਾਰਜ ਕੀਤੇ। ਜਿਸ ਧਰਮ ਰੂਪੀ ਮਹੱਲ ਦੀ ਬੁਨਿਆਦ ਸ੍ਰੀ ਗੁਰੂ ਨਾਨਕ ਸਾਹਿਬ ਨੇ ਰੱਖੀ ਸੀ ਅਤੇ ਜਿਸ ਦੀਆਂ ਨੀਹਾਂ ਵਿਚ ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ ਨੇ ਆਪਣੀਆਂ ਮਹਾਨ ਸ਼ਹੀਦੀਆਂ ਦੀ ਰੱਤ ਪਾ ਕੇ ਇਸ ਨੂੰ ਮਜ਼ਬੂਤੀ ਬਖ਼ਸ਼ੀ ਸੀ, ਉਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਪੂਰਾ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਪੈਰਾਂ ਹੇਠ ਲਿਤਾੜੀ ਜਾ ਰਹੀ ਮਨੁੱਖਤਾ ਦੀ ਰੱਖਿਆ ਕਰਨ ਹਿਤ ਭਾਰੀ ਜੱਦੋ-ਜਹਿਦ ਕੀਤੀ ਅਤੇ 'ਸ਼ੁਭ ਕਰਮਨ ਤੇ ਕਬਹੂੰ ਨ ਟਰੋਂ' ਅਨੁਸਾਰ ਪਰਮਾਤਮਾ ਵੱਲੋਂ ਸੌਂਪੇ ਕਾਰਜ ਨੂੰ ਪੂਰਨ ਸਫ਼ਲਤਾ ਸਹਿਤ ਮੁਕੰਮਲ ਕਰ ਵਿਖਾਇਆ। ੯ ਸਾਲ

** ਪ੍ਰਧਾਨ ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।*

ਦੀ ਉਮਰ ਵਿਚ ਆਪਣੇ ਪਿਤਾ ਜੀ ਨੂੰ ਦੂਜਿਆਂ ਦਾ ਧਰਮ ਬਚਾਉਣ ਲਈ ਬਲੀਦਾਨ ਦੇਣ ਲਈ ਤੋਰਨਾ, ਖਾਲਸਾ ਪੰਥ ਦੀ ਸਾਜਨਾ ਕਰਨੀ, ਮੁਰਦਾ ਹੋ ਚੁੱਕੀ ਕੌਮ ਵਿਚ ਨਵੀਂ ਰੂਹ ਫੂਕ ਕੇ ਜਾਗ੍ਰਿਤੀ ਪੈਦਾ ਕਰਨੀ, ਅਖੌਤੀ ਨੀਵੀਆਂ ਜ਼ਾਤਾਂ ਵਿੱਚੋਂ ਬਹਾਦਰ ਯੋਧੇ ਪੈਦਾ ਕਰਨਾ, ਔਰੰਗਜ਼ੇਬ ਦੇ ਵਿਸ਼ਾਲ ਸਾਮਰਾਜ ਨਾਲ ਟੱਕਰ ਲੈਣਾ, ਕਲਗੀਧਰ ਦਸਮੇਸ਼ ਪਿਤਾ ਜੀ ਦਾ ਹੀ ਕੰਮ ਸੀ। ਆਪ ਨੇ ਸਮਾਜ ਦੇ ਦੱਬੇ-ਕੁਚਲੇ ਲੋਕਾਂ ਦੀ ਸਾਰ ਲਈ ਅਤੇ ਉਨ੍ਹਾਂ ਨੂੰ ਸੀਨੇ ਨਾਲ ਲਾ, ਸਾਰੀਆਂ ਪ੍ਰਾਪਤੀਆਂ ਦਾ ਸਿਹਰਾ ਗਰੀਬ ਸਿੱਖਾਂ ਦੇ ਸਿਰ ਬੰਨ੍ਹਿਆ ਅਤੇ ਕਿਹਾ:

*ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,*
*ਨਹੀਂ ਮੋ ਸੇ ਗਰੀਬ ਕਰੋਰ ਪਰੇ॥*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੫੬ ਬਿ: ਦੀ ਵਿਸਾਖੀ ਵਾਲੇ ਦਿਨ, ਆਨੰਦਪੁਰ ਸਾਹਿਬ ਵਿਖੇ ਖ਼ਾਲਸਾ ਪੰਥ ਦੀ ਸਿਰਜਨਾ ਕਰ, ਅਜਿਹੇ ਮਰਜੀਵੜਿਆਂ ਦੀ ਕੌਮ ਪੈਦਾ ਕੀਤੀ, ਜਿਸ ਨੇ ਕੌਮ ਅੰਦਰ ਏਕਤਾ, ਕੁਰਬਾਨੀ, ਦਲੇਰੀ ਤੇ ਜ਼ੁਲਮ ਵਿਰੁੱਧ ਡਟਣ ਦੀ ਭਾਵਨਾ ਪੈਦਾ ਕੀਤੀ। ਉਨ੍ਹਾਂ ਨੇ ਸਾਰੀਆਂ ਜ਼ਾਤਾਂ ਦੇ ਲੋਕਾਂ ਨੂੰ ਏਕਤਾ ਦੇ ਸੂਤਰ ਵਿਚ ਪ੍ਰੋਣ ਦਾ ਅਦੁੱਤੀ ਤੇ ਮਹਾਨ ਕਾਰਜ ਕੀਤਾ। ਖਾਲਸਾ ਪੰਥ ਦੀ ਸਿਰਜਨਾ ਕਰਨ ਸਮੇਂ ਉਨ੍ਹਾਂ ਨੇ ਪੰਜ ਪਿਆਰਿਆਂ ਵਿਚ ਭਿੰਨ-ਭਿੰਨ ਜ਼ਾਤਾਂ ਨੂੰ, ਇੱਥੋਂ ਤਕ ਕਿ ਅਖੌਤੀ ਨੀਵੀਆਂ ਜ਼ਾਤਾਂ ਦੇ ਲੋਕਾਂ ਨੂੰ ਵੀ ਸ਼ਾਮਲ ਕੀਤਾ। "ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ" ਦੇ ਸਿਧਾਂਤ ਨੂੰ ਅਮਲ ਵਿਚ ਲਿਆ ਕੇ ਪੰਜਾਂ ਪਿਆਰਿਆਂ ਨੂੰ ਇੱਕੋ ਹੀ ਬਾਟੇ ਤੋਂ ਅੰਮ੍ਰਿਤ ਛਕਾ ਕੇ ਊਚ-ਨੀਚ ਤੇ ਇਲਾਕਿਆਂ ਦਾ ਭੇਦ-ਭਾਵ ਮਿਟਾ ਕੇ ਲਿਤਾੜੀ, ਨਿਮਾਣੀ ਤੇ ਨਿਤਾਣੀ ਕੌਮ ਦੇ ਲੋਕਾਂ ਵਿਚ ਅਜਿਹੀ ਸ਼ਕਤੀ ਦਾ ਸੰਚਾਰ ਕੀਤਾ ਕਿ ਉਹ ਗਿੱਦੜਾਂ ਤੋਂ ਸ਼ੇਰ ਬਣ, ਸਵਾ-ਸਵਾ ਲੱਖ ਨਾਲ ਟੱਕਰ ਲੈਣ ਦੇ ਸਮਰੱਥ ਬਣ ਗਏ। ਉਨ੍ਹਾਂ ਨੂੰ ਏਕਤਾ, ਸਮਾਨਤਾ ਤੇ ਨਿਆਂ ਦਾ ਝੰਡਾ ਬੁਲੰਦ ਰੱਖਣ ਲਈ ਸਮੇਂ ਦੀ ਵੱਡੀ ਤੋਂ ਵੱਡੀ ਜ਼ੁਲਮੀ ਤਾਕਤ ਨਾਲ ਟੱਕਰ ਲੈਣ ਦੇ ਯੋਗ ਬਣਾਇਆ।

ਦਸਮੇਸ਼ ਪਿਤਾ ਜੀ ਦੇ ਸਾਜੇ-ਨਿਵਾਜੇ ਖਾਲਸਾ ਪੰਥ ਨੇ ਸ਼ਕਤੀਸ਼ਾਲੀ ਤੇ ਅੱਤਿਆਚਾਰੀ ਸ਼ਾਸਨ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ। ਇੱਥੇ ਹੀ ਬਸ ਨਹੀਂ, ਸਗੋਂ ਆਪ ਨੇ ਖ਼ੁਦ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਉਪਰੰਤ ਉਨ੍ਹਾਂ ਪਾਸੋਂ ਅੰਮ੍ਰਿਤ ਦੀ ਯਾਚਨਾ ਕੀਤੀ। ਸੰਸਾਰ ਦੇ ਕਿਸੇ ਪੀਰ-ਪੈਗੰਬਰ ਨੇ ਆਪਣੇ ਪੈਰੋਕਾਰਾਂ ਜਾਂ ਅਨੁਆਈਆਂ ਨੂੰ ਆਪਣੇ ਬਰਾਬਰ ਦੀ ਮਾਨਤਾ ਨਹੀਂ ਸੀ ਦਿੱਤੀ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿੱਥੇ ਆਪ ਖ਼ਾਲਸਾ ਬਣੇ, ਉਥੇ ਖਾਲਸੇ ਨੂੰ ਵੀ ਆਪਣੇ ਬਰਾਬਰ ਦਾ ਦਰਜਾ ਦਿੱਤਾ। ਇਹ ਗੁਰੂ-ਚੇਲੇ ਦਾ ਕੌਤਕ ਸੱਚਮੁਚ ਵਾਹ-ਵਾਹ ਦੇ ਯੋਗ ਸੀ:

*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥* *(ਵਾਰ ੪੧:੧)*

ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਲਈ 'ਵਾਹ-ਵਾਹ' ਨਹੀਂ ਕਿ ਉਹ ਆਪਣੇ ਚੇਲਿਆਂ ਨੂੰ ਬਹਿਸ਼ਤਾਂ ਦੇ ਪਟੇ ਲਿਖ ਕੇ ਦੇ ਗਏ ਤੇ ਨਾ ਹੀ ਕਲਗੀ ਵਾਲੇ ਦੀ ਵਾਹ ਵਾਹ ਇਸ ਲਈ ਕਿ ਉਨ੍ਹਾਂ ਨੇ ਆਪਣੀ ਉੱਮਤ ਦੀ ਖੁਦਾ ਪਾਸ ਸਿਫਾਰਸ਼ ਕਰਨ ਦਾ ਜ਼ਿੰਮਾ ਲਿਆ ਹੈ। ਗੁਰੂ ਗੋਬਿੰਦ ਸਿੰਘ ਤਾਂ ਇਸ ਲਈ ਵਾਹ-ਵਾਹ ਦੇ ਯੋਗ ਹੋਏ ਕਿਉਂਕਿ ਉਨ੍ਹਾਂ ਨੇ ਕੀਟਾਂ ਨੂੰ ਸਿੰਘਾਸਨ 'ਤੇ ਬਿਠਾਇਆ ਤੇ ਮੈਲੇ-ਕੁਚੈਲੇ ਤੇ ਡਿੱਗਿਆਂ-ਢੱਠਿਆਂ ਨੂੰ ਸਰਦਾਰ ਬਣਾਇਆ। ਮਨੁੱਖ ਦੀ ਗਿਆਨ ਜੋਤ ਨੂੰ ਜਗਾ ਕੇ ਅੰਧਕਾਰੀ ਸੰਸਾਰ ਨੂੰ ਜਗਮਗਾ ਦੇਣਾ ਹੀ ਆਪ ਦੀ ਮਹਾਨ ਕਰਾਮਾਤ ਸੀ।

ਸੰਤ-ਸਿਪਾਹੀ ਗੁਰੂ ਗੋਬਿੰਦ ਸਿੰਘ ਜੀ ਦਾ ਸੰਘਰਸ਼ ਅਨਿਆਂ, ਅੱਤਿਆਚਾਰ ਤੇ ਅਮਾਨਵੀ ਤਾਕਤਾਂ ਦੇ ਖਿਲਾਫ਼ ਸੀ। ਉਨ੍ਹਾਂ ਦਾ ਉਦੇਸ਼ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੱਚੇ ਧਰਮ ਦਾ ਵਿਸਥਾਰ ਕਰਨਾ ਸੀ। 'ਬਚਿਤ੍ਰ ਨਾਟਕ' ਵਿਚ ਦਸਮੇਸ਼ ਪਿਤਾ ਜੀ ਨੇ ਆਪਣੇ ਜੀਵਨ ਦੇ ਮੂਲ ਉਦੇਸ਼ ਬਾਰੇ ਕਈ ਥਾਵਾਂ 'ਤੇ ਸੰਕੇਤ ਦਿੱਤੇ ਹਨ। ਉਨ੍ਹਾਂ ਦੇ ਕਲਿਆਣਕਾਰੀ ਜੀਵਨ ਦਾ ਮੁੱਖ ਉਦੇਸ਼ ਦੁਸ਼ਟਾਂ ਦਾ ਨਾਸ਼ ਕਰਨਾ ਤੇ ਸੰਤਾਂ ਨੂੰ ਉਭਾਰਨਾ ਹੀ ਸੀ:

*ਧਰਮ ਚਲਾਵਨ ਸੰਤ ਉਬਾਰਨ॥*
*ਦੁਸਟ ਸਭਨ ਕੋ ਮੂਲ ਉਪਾਰਨ॥* *(ਬਚਿਤ੍ਰ ਨਾਟਕ)*

ਕਲਗੀਧਰ ਪਿਤਾ ਨੇ ਆਪਣੇ ਚਾਰੋਂ ਸਪੁੱਤਰ ਧਰਮ ਦੀ ਰੱਖਿਆ ਲਈ ਸ਼ਹੀਦ ਕਰਵਾ ਦਿੱਤੇ। ਵੱਡੇ ਸਾਹਿਬਜ਼ਾਦੇ ਚਮਕੌਰ ਦੇ ਯੁੱਧ ਵਿਚ ਜੂਝਦੇ ਹੋਏ ਸ਼ਹੀਦ ਹੋਏ ਜਦੋਂ ਕਿ ਛੋਟੇ ਸਾਹਿਬਜ਼ਾਦੇ ਸਰਹੰਦ ਵਿਖੇ ਦੀਵਾਰ ਵਿਚ ਚਿਣ ਕੇ ਸ਼ਹੀਦ ਕੀਤੇ ਗਏ। ਜਦੋਂ ਪੂਜ ਮਾਤਾਵਾਂ ਨੇ ਸਾਬੋ ਕੀ ਤਲਵੰਡੀ ਸ੍ਰੀ ਦਮਦਮਾ ਸਾਹਿਬ ਵਿਖੇ ਪ੍ਰਸ਼ਨ ਕੀਤਾ ਕਿ ਸਾਡੇ ਲਾਲ ਕਿੱਥੇ ਹਨ ਤਾਂ ਆਪ ਨੇ ਖਾਲਸਾ ਪੰਥ ਵੱਲ ਸੰਕੇਤ ਕਰਦਿਆਂ ਮੁਸਕਰਾਉਂਦਿਆਂ ਕਿਹਾ ਸੀ:

*ਇਨ ਪੁਤਰਨ ਕੇ ਸੀਸ ਪਰ, ਵਾਰ ਦੀਏ ਸੁਤ ਚਾਰ।*
*ਚਾਰ ਮੂਏ ਤੋ ਕਿਆ ਹੂਆ, ਜੀਵਤ ਕਈ ਹਜ਼ਾਰ!*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਦੇ ਅਨੰਦਮਈ ਦਿਨ ਵੀ ਦੇਖੇ। ਪਾਉਂਟਾ ਸਾਹਿਬ ਦੀ ਧਰਤੀ 'ਤੇ ਕੁਦਰਤੀ ਨਜ਼ਾਰੇ ਵੀ ਮਾਣੇ ਪਰ ਨਾਲ ਹੀ ਭੁੱਖਾਂ ਤੇ ਉਨੀਂਦਰੇ ਵੀ ਕੱਟੇ, ਨੰਗੇ ਪੈਰੀਂ ਮਾਛੀਵਾੜੇ ਦੇ ਜੰਗਲਾਂ ਵਿਚ ਸਫ਼ਰ ਵੀ ਕੀਤੇ, ਲੜਾਈਆਂ ਵੀ ਲੜੀਆਂ। ਇਥੋਂ ਤਕ ਕਿ ਮਾਤਾ-ਪਿਤਾ ਤੇ ਚਾਰੇ ਸਪੁੱਤਰ ਵੀ ਧਰਮ ਖਾਤਰ ਵਾਰ ਦਿੱਤੇ। ਪਰ ਫਿਰ ਵੀ ਕੋਈ ਸ਼ਿਕਵਾ ਜਾਂ ਸ਼ਿਕਾਇਤ ਨਹੀਂ ਕੀਤੀ, ਬਸ ਕੀਤਾ ਤਾਂ ਕੇਵਲ ਅਕਾਲ ਪੁਰਖ ਦਾ ਸ਼ੁਕਰਾਨਾ। ਉੱਘੇ ਇਤਿਹਾਸਕਾਰ ਡਾ. ਗੋਕਲ

*(ਬਾਕੀ ਸਫ਼ਾ ੨੩ 'ਤੇ)*

# ਪੰਥ ਦੇ ਵਾਲੀ ਗੁਰੂ ਗੋਬਿੰਦ ਸਿੰਘ ਜੀ

*-ਬੀਬੀ ਮਨਜੀਤ ਕੌਰ ਲੱਖਪੁਰ**

ਬਾਦਸ਼ਾਹ ਦਰਵੇਸ਼ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੨੩ ਪੋਹ ਸੰਮਤ ੧੭੨੩ ਮੁਤਾਬਕ ੨੨ ਦਸੰਬਰ ਸੰਨ ੧੬੬੬ ਈ: ਵਿਚ ਪਿਤਾ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਘਰ ਮਾਤਾ ਗੁਜਰੀ ਜੀ ਦੀ ਕੁੱਖੋਂ ਪਟਨੇ (ਬਿਹਾਰ) ਵਿਚ ਅਵਤਾਰ ਧਾਰਿਆ। ਜਿਨ੍ਹੀਂ ਦਿਨੀਂ ਆਪ ਜੀ ਦਾ ਪ੍ਰਕਾਸ਼ ਹੋਇਆ ਉਨ੍ਹੀ ਦਿਨੀਂ ਆਪ ਜੀ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਸਾਮ-ਬੰਗਾਲ ਦੇ ਦੌਰੇ 'ਤੇ ਗਏ ਹੋਏ ਸਨ। ਉਨ੍ਹਾਂ ਨੂੰ ਆਪਣੇ ਲਾਡਲੇ ਸਪੁੱਤਰ ਦੇ ਪ੍ਰਕਾਸ਼ ਦੀ ਖਬਰ ਭਾਈ ਮੇਹਰ ਚੰਦ ਅਤੇ ਭਾਈ ਕਲਿਆਣ ਚੰਦ ਜੀ ਦੁਆਰਾ ਮਿਲੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਸਾਮ ਦੇ ਦੌਰੇ ਤੋਂ ਸੰਨ ੧੬੭੦ ਈ: ਵਿਚ ਵਾਪਸ ਪਰਤੇ, ਉਸ ਸਮੇਂ ਆਪ ਦੇ ਲਾਡਲੇ ਸਪੁੱਤਰ ਗੋਬਿੰਦ ਰਾਏ ਜੀ ਵੀ ਸਾਢੇ ਤਿੰਨ ਸਾਲ ਦੇ ਹੋ ਚੁੱਕੇ ਸਨ। ਨੌਵੇਂ ਗੁਰੂ ਸਾਹਿਬ ਪਟਨੇ ਕੁਝ ਦਿਨ ਠਹਿਰਨ ਤੋਂ ਬਾਅਦ ਪਰਵਾਰ ਨੂੰ ਪਟਨੇ ਰੁਕਣ ਦਾ ਆਦੇਸ਼ ਦੇ ਕੇ ਵਾਪਸ ਪੰਜਾਬ ਆ ਗਏ ਸਨ। ਇਸ ਤਰਾਂ ਗੋਬਿੰਦ ਰਾਏ ਜੀ ਦੇ ਬਚਪਨ ਦੇ ਪਹਿਲੇ ਪੰਜ ਸਾਲ ਪਟਨੇ ਵਿਚ ਹੀ ਬਤੀਤ ਹੋਏ। ਜਿੱਥੇ ਆਪ ਜੀ ਦਾ ਅਵਤਾਰ ਹੋਇਆ ਉੱਥੇ ਸੁੰਦਰ ਗੁਰਦੁਆਰਾ ਤਖਤ ਸ੍ਰੀ ਪਟਨਾ ਸਾਹਿਬ ਸੁਸ਼ੋਭਿਤ ਹੈ।

ਪਿਤਾ ਜੀ ਦੇ ਹੁਕਮਾਂ ਅਨੁਸਾਰ ਆਪ ਫਰਵਰੀ ੧੬੭੨ ਈ: ਵਿਚ ਅਨੰਦਪੁਰ ਸਾਹਿਬ (ਪੰਜਾਬ ) ਆਏ ਉਸ ਵੇਲੇ ਆਪ ਜੀ ਦੀ ਆਯੂ ਦਾ ੬ ਵਾਂ ਸਾਲ ਚੱਲ ਰਿਹਾ ਸੀ। (ਹੁਸ਼ਿਆਰਪੁਰ ਦੇ ੧੯੮੩ ਦੇ ਗਜ਼ਟੀਅਰ ਵਿਚ ਲਿਖਿਆ ਹੈ ਕਿ ਮਾਖੋਵਾਲ ਅਤੇ ਨਾਲ ਲੱਗਦੇ ਪਿੰਡਾਂ ਦੀ ਜ਼ਮੀਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ੨੨੦੦ ਰੁਪਏ ਵਿਚ ਕਹਿਲੂਰ ਦੇ ਰਾਜੇ ਦੀਪ ਚੰਦ ਕੋਲੋਂ ਖਰੀਦੀ ਸੀ, ਇਹ ਉਹ ਦੀਪ ਚੰਦ ਰਾਜਾ ਸੀ ਜਿਸ ਦਾ ਵਡੇਰਾ ਰਾਜਾ ਤਾਰਾ ਚੰਦ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ੫੨ ਰਾਜਿਆਂ ਵਿੱਚੋਂ ਇਕ ਸੀ ਜਿਨ੍ਹਾਂ ਨੂੰ ਛੇਵੇਂ ਗੁਰੂ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਰਿਹਾਅ ਕਰਵਾਇਆ ਸੀ। ਮਾਖੋਵਾਲ ਦਾ ਨਾਮ ਪਹਿਲਾਂ ਚੱਕ ਨਾਨਕੀ ਅਤੇ ਬਾਅਦ ਵਿਚ ਅਨੰਦਪੁਰ ਸਾਹਿਬ ਪ੍ਰਸਿੱਧ ਹੋਇਆ, ਜਿਸ ਦੀ ਨੀਂਹ ਰੱਖਣ ਲਈ ਟੱਕ ਬਾਬਾ ਗੁਰਦਿੱਤਾ ਜੀ ਲਗਾਇਆ ਸੀ)

ਅਨੰਦਪੁਰ ਸਾਹਿਬ ਵਿਖੇ ਹੀ ਆਪ ਜੀ ਦੇ ਪਿਤਾ ਜੀ ਦੁਆਰਾ ਆਪ ਜੀ ਦੇ

** ਪਿੰਡ ਤੇ ਡਾਕ. ਲੱਖਪੁਰ, ਤਹਿ: ਫਗਵਾੜਾ, ਜ਼ਿਲ੍ਹਾ ਜਲੰਧਰ। ਮੋ: ੯੮੧੫੬-੧੪੯੫੬*

ਲਈ ਭਾਂਤ-ਭਾਂਤ ਦੀ ਵਿੱਦਿਆ ਦਾ ਖਾਸ ਪ੍ਰਬੰਧ ਕੀਤਾ ਗਿਆ। ਅਨੰਦਪੁਰ ਸਾਹਿਬ ਵਿਖੇ ਹੀ ਆਪ ਜੀ ਨੇ ਘੋੜ ਸਵਾਰੀ, ਤੀਰ ਅੰਦਾਜੀ, ਬੰਦੂਕ, ਖੰਡਾ ਆਦਿ ਸ਼ਸ਼ਤਰ ਵਿੱਦਿਆ ਪ੍ਰਾਪਤ ਕੀਤੀ। ਗੁਰਬਾਣੀ ਆਪ ਜੀ ਨੇ ਆਪਣੇ ਮਾਤਾ ਗੁਜਰੀ ਜੀ ਪਾਸੋਂ ਪੜ੍ਹ ਕੇ ਕੰਠ ਕਰ ਲਈ ਸੀ ਅਤੇ ਗੁਰਮਤਿ ਦੀ ਹੋਰ ਵਿਸਥਾਰ ਸਹਿਤ ਜਾਣਕਾਰੀ ਆਪ ਜੀ ਨੇ ਗੁਰੂ-ਘਰ ਦੇ ਗ੍ਰੰਥੀ ਮੁਨਸ਼ੀ ਸਾਹਿਬ ਚੰਦ ਜੀ ਤੋਂ ਪ੍ਰਾਪਤ ਕੀਤੀ। ਫਾਰਸੀ ਦੀ ਵਿੱਦਿਆ ਆਪ ਜੀ ਨੇ ਕਾਜੀ ਨੂਰਦੀਨ ਸਲੋਹ ਪਾਸੋਂ ਪ੍ਰਾਪਤ ਕੀਤੀ ਅਤੇ ਸੰਸਕ੍ਰਿਤ ਦੀ ਵਿੱਦਿਆ ਆਪ ਜੀ ਨੇ ਮਟਨ ਨਿਵਾਸੀ ਪੰਡਿਤ ਕਿਰਪਾ ਰਾਮ ਜੀ ਤੋਂ ਪ੍ਰਾਪਤ ਕੀਤੀ।

ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਿੱਲੀ ਵਿਖੇ ਚਾਂਦਨੀਂ ਚੌਕ ਵਿਚ ਧਰਮ ਦੀ ਖਾਤਰ ਸੰਨ ੧੬੭੫ ਈ: ਨੂੰ ਬਲੀਦਾਨ ਦੇਣ ਲਈ ਗਏ, ਉਸ ਵੇਲੇ ਉਹ ਆਪਣੇ ਸਪੁੱਤਰ ਸ੍ਰੀ ਗੋਬਿੰਦ ਰਾਏ ਜੀ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲਣ ਦਾ ਹੁਕਮ ਕਰ ਗਏ ਸਨ, ਗੋਬਿੰਦ ਰਾਏ ਜੀ ਨੇ ੯ ਸਾਲ ਦੀ ਛੋਟੀ ਜਿਹੀ ਅਵਸਥਾ ਵਿਚ ਆਪਣੇ ਪਿਤਾ ਨੂੰ ਮਜ਼ਲੂਮਾਂ ਦੇ ਹਿੱਤ ਲਈ ਧਰਮ ਤੋਂ ਕੁਰਬਾਨ ਹੋਣ ਲਈ ਜਿਸ ਦਲੇਰੀ ਨਾਲ ਤੋਰਿਆ ਉਹ ਸ੍ਰੀ ਗੋਬਿੰਦ ਰਾਏ ਜੀ ਦੀ ਬੀਰਤਾ, ਆਤਮਿਕ ਉੱਚਤਾ ਅਤੇ ਆਉਣ ਵਾਲੇ ਕਠਿਨ ਸਮੇਂ ਵਿਚ ਦੀਨ-ਦੁਖੀਆਂ ਦੀ ਰੱਖਿਆ ਦਾ ਸਬੂਤ ਸੀ, ਜਦੋਂ ਆਪ ਜੀ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਤੋਂ ਬਾਅਦ ਗੁਰਗੱਦੀ 'ਤੇ ਬਿਰਾਜਮਾਨ ਹੋਏ। ਗੁਰਗੱਦੀ ਦੀ ਰਸਮ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਦੀ ਪੰਜਵੀਂ ਪੀੜੀ ਤੋਂ ਉਨ੍ਹਾਂ ਦੇ ਪੜੋਤੇ ਬਾਬਾ ਰਾਮ ਕੁਇਰ ਜੀ ਆਪ ਜੀ ਦੇ ਜ਼ਿਗਾ-ਕਲਗੀ ਸਜਾ ਅਤੇ ਕ੍ਰਿਪਾਨ ਪਹਿਨਾ ਕੇ ਸੰਪੂਰਨ ਕੀਤੀ। ਗੁਰਗੱਦੀ 'ਤੇ ਬਿਰਾਜਣ ਤੋਂ ਬਾਅਦ ਗੁਰੂ ਸਾਹਿਬ ਜੀ ਨੂੰ ਜਿਨ੍ਹਾਂ ਔਕੜਾਂ ਅਤੇ ਤਾਕਤਾਂ ਦਾ ਸਾਹਮਣਾ ਕਰਨਾ ਪਿਆ ਉਨ੍ਹਾਂ ਵਿਚ ਇੱਕ ਤਾਕਤ ਬਾਦਸ਼ਾਹ ਔਰੰਗਜ਼ੇਬ ਦੀ ਸੀ ਅਤੇ ਦੂਜੀ ਤਾਕਤ ਪਹਾੜੀ ਰਾਜਿਆਂ ਦੀ ਸੀ, ਜੋ ਸਿੱਖੀ ਦਾ ਵਧਦਾ-ਫੁੱਲਦਾ ਤੇਜ ਬਰਦਾਸ਼ਤ ਨਹੀਂ ਕਰ ਸਕਦੇ ਸਨ। ਪਰ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨੇ ਕੌਮ ਵਿਚ ਜਜ਼ਬੇ ਦਾ ਜੋ ਹੜ੍ਹ ਵਗਾਇਆ ਸੀ ਉਸ ਨੂੰ ਕਿਸੇ ਵੇਗ ਵਿਚ ਲਿਆਉਣ ਲਈ ਉੱਤਮ ਅਗਵਾਈ ਦੀ ਜ਼ਰੂਰਤ ਸੀ। ਜੇਕਰ ਔਕੜਾਂ ਦੀ ਗੱਲ ਲਈਏ ਤਾਂ ਉਸ ਸਮੇਂ ਸਭ ਤੋਂ ਵੱਡੀ ਔਕੜ ਸਾਧਨਾਂ ਅਤੇ ਫੌਜ ਦੀ ਘਾਟ ਦੀ ਸੀ, ਅਤੇ ਨਵੇਂ ਸਿਰਿਉਂ ਸੂਰਬੀਰਾਂ ਵਿਚ ਫੌਲਾਦ ਜਿਹੀ ਤਾਕਤ ਭਰਨੀ, ਇਸ ਸਭ ਲਈ ਸ੍ਰੀ ਗੁਰੂ ਗੋਬਿੰਦ ਰਾਏ ਜੀ ਨੂੰ ਵਿਰਾਸਤ ਵਿਚ ਮਿਲਿਆ ਪਿਤਾ-ਪੁਰਖੀ ਬਹੁਮੁੱਲਾ ਵਿਰਸਾ ਸਭ ਤੋਂ ਵੱਧ ਸਹਾਇਕ ਹੋਇਆ, ਜਿਸ ਨੂੰ ਪ੍ਰਚਾਰਨ ਲਈ ਗੁਰੂ ਸਾਹਿਬ ਜੀ ਨੇ ਢਾਡੀਆਂ ਨੂੰ ਸੂਰਮਿਆਂ ਦੀਆਂ ਵਾਰਾਂ ਅਤੇ ਸਿੱਖ ਇਤਿਹਾਸ ਗਾ ਕੇ ਸੁਣਾਉਣ ਲਈ ਪ੍ਰੇਰਿਤ ਕੀਤਾ, ਅਤੇ ਨਾਲ ਹੀ ਫੌਜ ਦੀ ਤਿਆਰੀ ਅਤੇ ਹਰ ਪ੍ਰਕਾਰ ਦੇ ਫੌਜੀ ਸਾਧਨਾ ਵੱਲ ਵੀ ਆਪ ਜੀ

ਨੇ ਉਚੇਚੇ ਤੌਰ 'ਤੇ ਧਿਆਨ ਦਿੱਤਾ। ਆਪ ਜੀ ਨੇ ਸੰਗਤਾਂ ਨੂੰ ਘੋੜੇ, ਸ਼ਸ਼ਤਰ, ਗੋਲੀ-ਸਿੱਕਾ ਅਤੇ ਫੌਜੀ ਸਾਧਨ ਭੇਟਾ ਵਜੋਂ ਲਿਆਉਣ ਲਈ ਹੁਕਮਨਾਮੇ ਭੇਜੇ ਅਤੇ ਨਾਲ ਹੀ ਉਨ੍ਹਾਂ ਜਵਾਨੀਆਂ ਦੀ ਮੰਗ ਕੀਤੀ ਜੋ ਧਰਮ ਤੋਂ ਆਪਣਾ ਜੀਵਨ ਅਰਪਨ ਕਰਨ ਲਈ ਤਿਆਰ-ਬਰ ਤਿਆਰ ਹੋਣ।

ਅੰਗਰੇਜ਼ੀ ਇਤਿਹਾਸਕਾਰ ਕਨਿੰਘਮ ਲਿਖਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਪਿਤਾ ਜੀ ਦੀ ਸ਼ਹਾਦਤ ਦੇ ਕਾਰਨਾਂ ਨੂੰ ਸਮਝਿਆ ਅਤੇ ਔਰੰਗਜ਼ੇਬ ਦੀ ਤੁਅੱਸਬੀ ਧਾਰਮਿਕ ਨੀਤੀ ਨੂੰ ਦੇਖਿਆ, ਇਸ ਲਈ ਸ੍ਰੀ ਗੋਬਿੰਦ ਸਿੰਘ ਜੀ ਦੀ ਵਿੱਦਿਆ, ਦੂਰ ਅੰਦੇਸ਼ੀ ਸੂਝਤਾ ਅਤੇ ਤਜਰਬਿਆਂ ਉਨ੍ਹਾਂ ਨੂੰ ਆਪਣੇ ਹਮ-ਵਤਨੀਆਂ ਅਤੇ ਸਿੱਖਾਂ ਵਿਚ ਨਵੇਂ ਸਿਰੇ ਤੋਂ ਸੂਰਬੀਰਤਾ ਭਰਨ ਅਤੇ ਗੁਰੂ ਨਾਨਕ ਸਾਹਿਬ ਜੀ ਦੇ ਅਸੂਲਾ ਨੂੰ ਨਿਰਨਾਇਕ ਸੇਧ ਦੇਣ ਲਈ ਪ੍ਰੇਰਿਤ ਕੀਤਾ। ਉਹ ਹੋਰ ਲਿਖਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਹਿਸੂਸ ਕੀਤਾ ਕਿ ਉਨ੍ਹਾਂ ਨੂੰ ਐਸੀ ਸਾਂਝੀ ਚੀਜ਼ ਸਿੱਖਾਂ ਨੂੰ ਦੇਣ ਦੀ ਜ਼ਰੂਰਤ ਹੈ ਜੋ ਕਮਜ਼ੋਰ ਦਿਲਾਂ ਨੂੰ ਤਕੜਾ ਕਰ ਦੇਵੇ ਅਤੇ ਗੁਰੂ-ਘਰ ਦੇ ਅਨਿਨ ਸੇਵਕਾਂ ਵਿਚ ਅਥਾਹ ਜੋਸ਼ ਭਰ ਦੇਵੇ।

ਗਾਰਡਨ ਲਿਖਦਾ ਹੈ, "ਜੋ ਤਿੱਖੀਆਂ ਸੂਲਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਖ਼ੂਨ ਨਾਲ ਦਿੱਲੀ ਵਿਚ ਬੀਜੀਆਂ ਗਈਆਂ, ਉਨ੍ਹਾਂ ਨੇ ਜਲਦੀ ਹੀ ਖਾਲਸਾ ਰੂਪ ਦੀ ਭਾਰੀ ਫਸਲ ਪੈਦਾ ਕੀਤੀ।"

ਜਿਵੇਂ ਹੀ ਦਸਮ ਪਾਤਸ਼ਾਹ ਨੇ ਅਨੰਦਪੁਰ ਸਾਹਿਬ ਵਿਚ ਜਵਾਨਾਂ ਨੂੰ ਨਕਲੀ ਜੰਗਾਂ ਦਾ ਅਭਿਆਸ ਕਰਾਉਣਾ ਸ਼ੁਰੂ ਕੀਤਾ ਤਾਂ ਉਸ ਦੇ ਸਿੱਟੇ ਵਜੋਂ ਆਪ ਦੀ ਫੌਜ ਵਿਚ ਬਹੁਤ ਸਾਰੇ ਸਿਰਕੱਢ ਸੂਰਮਿਆਂ ਨੇ ਆਪਣੀਆਂ ਜਵਾਨੀਆਂ ਅਤੇ ਸ਼ਸ਼ਤਰ ਗੁਰੂ ਸਾਹਿਬ ਦੇ ਭੇਟ ਕੀਤੇ, ਜਿਨ੍ਹਾਂ ਵਿੱਚੋਂ ਅਸਾਮ ਦੇ ਰਾਜਾ ਰਾਮ ਰਾਇ ਦੇ ਸਪੁੱਤਰ ਰਤਨ ਰਾਇ ਨੇ ਵੀ ਗੁਰੂ ਸਾਹਿਬ ਲਈ ਭੇਟਾਵਾਂ ਪਰਸਾਦੀ ਹਾਥੀ, ਪੰਜ ਕਲਾ ਸ਼ਸ਼ਤਰ (ਤਲਵਾਰ, ਗੁਰਜ, ਬਰਛੀ, ਨੇਜਾ, ਪਸਤੌਲ) ਮੋਤੀਆਂ ਦੀ ਮਾਲਾ, ਚੰਨਣ ਦੀ ਚੌਕੀ, ਚਾਂਦੀ ਦਾ ਕਟੋਰਾ ਆਦਿ ਗੁਰੂ ਸਾਹਿਬ ਦੀ ਭੇਟਾ ਕੀਤੀਆਂ। ਆਪ ਜੀ ਨੇ ਆਪਣੀ ਫੌਜ ਵਿਚ ਤਨਖਾਹਦਾਰ ਫੌਜੀ ਵੀ ਭਰਤੀ ਕੀਤੇ, ਜਿਨ੍ਹਾਂ ਵਿਚ ਹਿੰਦੂ,ਸਿੱਖ ਅਤੇ ਮੁਸਲਮਾਨ ਵੀ ਸਨ। ਅਨੰਦਪੁਰ ਸਾਹਿਬ ਵਿਚ ਆਪ ਜੀ ਨੇ ੮ ਸਾਲ ਰਹਿ ਕੇ ਜਥੇਬੰਦੀ ਨੂੰ ਪੂਰੀ ਤਰ੍ਹਾਂ ਮਜ਼ਬੂਤ ਕਰ ਲਿਆ ਸੀ। ਬੇਸ਼ੱਕ ਗੁਰੂ ਸਾਹਿਬ ਜੀ ਅਮਨ ਦੇ ਪੁਜਾਰੀ ਸਨ ਪਰ ਮਜ਼ਲੂਮਾਂ ਉੱਤੇ ਹੁੰਦੇ ਜ਼ੁਲਮ ਨੂੰ ਵੀ ਕਿਵੇਂ ਸਹਾਰ ਕਰ ਸਕਦੇ ਸਨ?

ਭਾਵੇਂ ਔਰੰਗਜ਼ੇਬ ਨੇ ਸੰਨ ੧੬੭੦ ਵਿਚ ਰਾਗ-ਗਾਇਨ ਅਤੇ ਸੰਨ ੧੬੮੦ ਵਿਚ ਪਾਠਸ਼ਾਲਾਵਾਂ ਅਤੇ ਸੰਸਕ੍ਰਿਤ ਆਦਿ ਭਾਸ਼ਾਵਾਂ 'ਤੇ ਪੂਰੀ ਤਰ੍ਹਾਂ ਪਾਬੰਦੀ ਲਗਾ ਦਿੱਤੀ ਸੀ, ਪਰ ਗੁਰੂ ਨਾਨਕ ਸਾਹਿਬ ਦੇ ਘਰ ਵਿਚ ਕੀਰਤਨ ਨੂੰ ਮਹੱਤਵਪੂਰਨ ਪਦਵੀ ਪ੍ਰਾਪਤ ਹੈ, ਇਸ ਲਈ ਗੁਰੂ ਸਾਹਿਬ ਜੀ ਨੇ ਔਰੰਗਜ਼ੇਬ ਦੇ ਹੁਕਮ ਦੀ

ਪਰਵਾਹ ਨਾ ਕਰਦਿਆਂ ਸਭੇ ਗੁਰੂ ਘਰ ਦੇ ਕੀਰਤਨੀਆਂ ਅਤੇ ਅਲੱਗ-ਅਲੱਗ ਭਾਸ਼ਾਵਾਂ ਦੇ ਗਿਆਤਾਵਾਂ ਨੂੰ ਆਨੰਦਪੁਰ ਸਾਹਿਬ ਦੇ ਦਰਬਾਰ ਵਿਚ ਥਾਂ ਦਿੱਤੀ,ਅਤੇ ਨਾਲ ਹੀ ਆਪ ਜੀ ਨੇਤਰਹੀਣ ਪੁਰਸ਼ਾਂ ਅਤੇ ਸੂਰਮਿਆਂ ਸਿੰਘਾਂ ਨੂੰ ਰਬਾਬ, ਤਾਊਸ, ਸਿਰੰਦਾ, ਜੋੜੀ ਆਦਿਕ ਦੀ ਆਪ ਹੀ ਸਿਖਲਾਈ ਕਰਵਾਉਂਦੇ ਸਨ ਤਾਂ ਕਿ ਉਹ ਆਪਣੀਆਂ ਜ਼ਿੰਮੇਵਾਰੀਆਂ ਆਪ ਸੰਭਾਲਣ। ਔਰੰਗਜ਼ੇਬ ਦੇ ਹੁਕਮ ਦੀ ਪਰਵਾਹ ਨਾ ਕਰਦਿਆਂ ਹੋਇਆਂ ਆਪ ਜੀ ਨੇ ਅਨੰਦਪੁਰ ਸਾਹਿਬ ਵਿਖੇ ਹੀ ਪੰਜਾਬੀ, ਹਿੰਦੀ, ਫਾਰਸੀ ਅਤੇ ਸੰਸਕ੍ਰਿਤ ਆਦਿ ਦੀ ਵਿੱਦਿਆ ਦਾ ਪ੍ਰਬੰਧ ਚਲਾਇਆ।

ਆਪ ਜੀ ਦੇ ਘਰ ਮਾਤਾ ਜੀਤੋ ਜੀ ਦੀ ਕੁੱਖੋਂ ਤਿੰਨ ਸਪੁੱਤਰ, ਬਾਬਾ ਜੁਝਾਰ ਸਿੰਘ ਜੀ, ਬਾਬਾ ਜ਼ੋਰਾਵਰ ਸਿੰਘ ਜੀ ਅਤੇ ਸਭ ਤੋਂ ਛੋਟੇ ਸਪੁੱਤਰ ਬਾਬਾ ਫਤਹਿ ਸਿੰਘ ਜੀ ਨੇ ਜਨਮ ਲਿਆ। ਮਾਤਾ ਸੁੰਦਰੀ ਜੀ ਦੀ ਕੁੱਖੋਂ ਸਭ ਤੋਂ ਵੱਡੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਨੇ ਪਾਉਂਟਾ ਸਾਹਿਬ ਵਿਖੇ ਜਨਮ ਲਿਆ।

ਸੰਮਤ ੧੭੪੨ ਬਿਕ੍ਰਮੀ ਮੁਤਾਬਕ ਸੰਨ ੧੬੮੫ ਈ: ਵਿਚ ਜਦੋਂ ਆਪ ਜੀ ਨਾਹਨ ਰਿਆਸਤ ਦੇ ਰਾਜੇ ਮੇਦਨੀ ਪ੍ਰਕਾਸ਼ ਦੀ ਬੇਨਤੀ ਮੰਨ ਕੇ ਨਾਹਨ ਗਏ ਅਤੇ ਨਾਹਨ ਰਿਆਸਤ ਵਿਚ ਇਕ ਗੁਰਦੁਆਰਾ ਤਿਆਰ ਕਰਵਾਇਆ ਜਿਸ ਦਾ ਨਾਮ ਆਪ ਜੀ ਨੇ ਪਾਉਂਟਾ ਸਾਹਿਬ ਰੱਖਿਆ, ਇੱਥੇ ਆਪ ਜੀ ਨੇ ਸਾਹਿਤ ਰਚਨਾ ਕਰਨ-ਕਰਾਉਣ ਦਾ ਕੰਮ ਵੀ ਜਾਰੀ ਰੱਖਿਆ। ਪਾਉਂਟਾ ਸਾਹਿਬ ਵਿਖੇ ਆਪ ਜੀ ਆਪਣੇ ਦਰਬਾਰ ਵਿਚ ਢਾਡੀ ਨੱਥਾ ਮੱਲ ਦੇ ਪੁੱਤਰ ਢਾਡੀ ਮੀਰ ਛਬੀਲ ਅਤੇ ਮੀਰ ਮੁਸ਼ਕੀ ਨੂੰ ਇਤਿਹਾਸ ਗਾ ਕੇ ਪ੍ਰਚਾਰਨ ਦੀ ਸੇਵਾ ਲਾਈ ਅਤੇ ਨਾਲ ਹੀ ਉਨ੍ਹਾਂ ਨੇ ਅਲੱਗ-ਅਲੱਗ ਜਾਤਾਂ ਅਤੇ ਭਾਸ਼ਾਵਾਂ ਦੇ ੫੨ ਕਵੀਆਂ ਨੂੰ ਵੀ ਆਪਣੇ ਦਰਬਾਰ ਵਿਚ ਰੱਖਿਆ ਜਿਨ੍ਹਾਂ ਨੇ ਸੰਸਕ੍ਰਿਤ ਸਾਹਿਤ ਨੂੰ ਵੱਖ-ਵੱਖ ਭਾਸ਼ਾਵਾਂ ਵਿਚ ਉਲਥਾਉਣ ਦਾ ਕੰਮ ਬੜੀ ਸਰਗਰਮੀ ਨਾਲ ਜਾਰੀ ਕੀਤਾ, ਪਾਉਂਟਾ ਸਾਹਿਬ ਵਿਖੇ ਹੀ ਸਢੌਰਾ ਕਸਬਾ ਦੇ ਸੱਯਦ ਸ਼ਾਹ ਬਦਰੁੱਦੀਨ ਜੋ ਸਿੱਖ ਇਤਿਹਾਸ ਵਿਚ ਪੀਰ ਬੁੱਧੂ ਸ਼ਾਹ ਦੇ ਨਾਮ ਨਾਲ ਪ੍ਰਸਿੱਧ ਹਨ, ਦੇ ਨਾਲ ਆਪ ਜੀ ਦਾ ਮੇਲ ਹੋਇਆ ਅਤੇ ਉਸ ਦੇ ਬੇਨਤੀ ਕਰਨ 'ਤੇ ਆਪ ਜੀ ਨੇ ਔਰੰਗਜ਼ੇਬ ਦੁਆਰਾ ਆਪਣੀ ਫੌਜ ਵਿੱਚੋਂ ਕੱਢੇ ਦਾਮਲਾ ਨਗਰ ਜ਼ਿਲ੍ਹਾ ਕਰਨਾਲ ਦੇ ੪੯੫ ਪਠਾਣ ਪਿਆਦੇ ਸਿਪਾਹੀ ਅਤੇ ਪੰਜ ਸਰਦਾਰ ਭੀਖਣ ਖਾਂ, ਕਾਲੇ ਖਾਂ, ਨਜਾਬਤ ਖਾਂ, ਹੱਯਾਤ ਖਾਂ, ਉਮਰ ਖਾਂ ਨੂੰ ਆਪਣੀ ਫੌਜ ਵਿਚ ਭਰਤੀ ਕੀਤਾ ਸੀ। ਗੁਰੂ-ਘਰ ਨਾਲ ਨਿਤਪ੍ਰਤੀ ਜੁੜ ਰਹੀ ਸੰਗਤ, ਰਣਜੀਤ ਨਗਾਰੇ ਦੀ ਸਥਾਪਨਾ ਅਤੇ ਗੁਰੂ ਸਾਹਿਬ ਦੀ ਵਧਦੀ ਤਾਕਤ ਦੇ ਭੈ ਨੇ ਔਰੰਗਜ਼ੇਬ ਅਤੇ ਪਹਾੜੀ ਰਾਜਿਆਂ ਦੀ ਈਰਖਾ ਵਿਚ ਹੋਰ ਵਾਧਾ ਕਰ ਦਿੱਤਾ ਸੀ, ਜਿਸ ਕਰਕੇ ਪਾਉਂਟਾ ਸਾਹਿਬ ਤੋਂ ੭-੮ ਮੀਲ ਦੀ ਦੂਰੀ 'ਤੇ ਭੰਗਾਣੀ ਵਿਖੇ ਗੁਰੂ ਸਾਹਿਬ ਜੀ ਨੇ ਪਹਾੜੀ ਰਾਜਿਆਂ ਰਾਜਾ ਭੀਮ ਚੰਦ ਕਹਿਲੂਰੀਆ, ਰਾਜਾ ਹਰੀ ਚੰਦ ਜਸਵਾਲੀਆ, ਰਾਜਾ ਕ੍ਰਿਪਾਲ ਚੰਦ ਕਟੋਚੀਆ,

ਰਾਜਾ ਕੇਸਰੀ ਚੰਦ ਹੰਡੂਰੀਆ,ਰਾਜਾ ਸੁਖਦਿਆਲ ਜਸਰੋਟੀਆ, ਰਾਜਾ ਪ੍ਰਿਥੀ ਚੰਦ ਢਡਵਾਲੀਆ, ਅਤੇ ਰਾਜਾ ਫਤਹ ਸ਼ਾਹ ਗਢਵਾਲੀਆ, ਨਾਲ ੧੮ ਵੈਸਾਖ ੧੭੪੬ ਬਿਕ੍ਰਮੀ ਅਰਥਾਤ ੧੫ ਅਪ੍ਰੈਲ ਸੰਨ ੧੬੮੯ ਈ: ਵਿਚ ਜੰਗ ਕੀਤੀ ਜੋ ਤਿੰਨ ਦਿਨ ਚੱਲੀ ਅਤੇ ਜਿਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਭੂਆ ਬੀਬੀ ਵੀਰੋ ਜੀ ਦੇ ਦੋ ਸਪੁੱਤਰ ਭਾਈ ਸੰਗੋ ਸ਼ਾਹ ਅਤੇ ਭਾਈ ਜੀਤ ਮੱਲ, ਪੀਰ ਬੱਧੂ ਸ਼ਾਹ ਦੇ ਦੋ ਸਪੁੱਤਰ ਅਤੇ ਇੱਕ ਭਰਾ ਅਤੇ ਹੋਰ ਅਨੇਕਾਂ ਸਿੱਖ ਸ਼ਹੀਦ ਹੋਏ।

ਗੁਰੂ ਸਾਹਿਬ ਜੀ ਦੀ ਤੇਗ ਅਤੇ ਤੀਰਾਂ ਦੇ ਜੌਹਰਾਂ ਨੇ ਅਨੇਕਾਂ ਵੈਰੀਆਂ ਦਾ ਖਾਤਮਾ ਕੀਤਾ, ਗੁਰੂ ਸਾਹਿਬ ਦੇ ਤੀਰਾਂ ਦੁਆਰਾ ਹੰਡੂਰ ਦੇ ਰਾਜਾ ਹਰੀ ਚੰਦ ਦੇ ਮਾਰੇ ਜਾਣ ਕਰਕੇ ਪਹਾੜੀ ਸੈਨਾ ਦੇ ਪੈਰ ਉਖੜ ਗਏ। ਇਸ ਪਹਿਲੇ ਯੁੱਧ ਵਿਚ ਜਿੱਤ ਪ੍ਰਾਪਤ ਕਰਕੇ ਗੁਰੂ ਸਾਹਿਬ ਜੀ ਪਾਉਂਟਾ ਸਾਹਿਬ ਤੋਂ ਅਨੰਦਪੁਰ ਸਾਹਿਬ ਵਾਪਸ ਆ ਗਏ। ਪਹਾੜੀ ਰਾਜਿਆਂ ਦੀਆਂ ਚਾਲਾਂ ਨੂੰ ਗੁਰੂ ਸਾਹਿਬ ਜੀ ਭਲੀ ਭਾਂਤ ਜਾਣਦੇ ਸਨ ਇਸ ਲਈ ਪਹਾੜੀ ਰਾਜਿਆਂ ਦੇ ਟਾਕਰੇ ਲਈ ਅਤੇ ਉਨ੍ਹਾਂ ਦੀਆਂ ਚਾਲਾਂ ਨੂੰ ਰੋਕਣ ਹਿੱਤ ਅਤੇ ਅਨੰਦਪੁਰ ਸਾਹਿਬ ਨੂੰ ਮਜ਼ਬੂਤ ਕਰਨ ਲਈ ਆਪ ਜੀ ਨੇ ਸੰਨ ੧੬੮੯ ਈ: ਵਿਚ ਅਨੰਦਪੁਰ ਸਾਹਿਬ ਦੇ ਦੁਆਲੇ ਕਵਚ ਦੇ ਰੂਪ ਵਿਚ ਪੰਜ ਮਜਬੂਤ ਕਿਲ੍ਹੇ ਅਨੰਦਗੜ੍ਹ, ਲੋਹਗੜ੍ਹ, ਫਤਿਹਗੜ੍ਹ, ਨਿਰਮੋਹਗੜ੍ਹ ਤੇ ਹੋਲਗੜ੍ਹ ਉਸਾਰੇ, ਫਿਰ ਗੁਰੂ ਸਾਹਿਬ ਜੀ ਨੇ ਪਹਾੜੀ ਰਾਜਿਆਂ ਦੀਆਂ ਗ਼ਲਤੀਆਂ ਨੂੰ ਮੁਆਫ ਕਰਦੇ ਹੋਏ ਅਤੇ ਉਨ੍ਹਾਂ ਦੀ ਸਹਾਇਤਾ ਹਿੱਤ ਮੁਗਲ ਸੈਨਾ ਨਾਲ ਹੁਸ਼ਿਆਰਪੁਰ ਤੋਂ ੩੫ ਮੀਲ ਦੀ ਦੂਰੀ ’ਤੇ ਬਿਆਸ ਦਰਿਆ ਦੇ ਕੰਢੇ ਨਦੌਣ ਦੇ ਪਾਸ ਸੰਮਤ ੧੭੪੭ ਮੁਤਾਬਕ ਸੰਨ ੧੬੯੦ ਦੇ ਅਖੀਰ ਵਿਚ ਯੁੱਧ ਕੀਤਾ ਅਤੇ ਮੁਗਲ ਅਲਫ ਖਾਂ ਨੂੰ ਹਰਾ ਕੇ ਜਿੱਤ ਪ੍ਰਾਪਤ ਕੀਤੀ। ਹੁਸੈਨੀ ਦਾ ਯੁੱਧ ਜੋ ਸੰਨ ੧੬੯੫ ਦੇ ਕਰੀਬ ਹੁਸੈਨ ਖਾਂ ਨਾਲ ਹੋਇਆ ਸੀ, ਵਿਚ ਵੀ ਮੁਗਲਾਂ ਨੂੰ ਹਾਰ ਦਾ ਮੂੰਹ ਦੇਖਣਾ ਪਿਆ ਜਿਸ ਵਿਚ ਹੁਸੈਨੀ ਅਤੇ ਕ੍ਰਿਪਾਲ ਚੰਦ ਕਟੋਚੀਆ ਵਰਗੇ ਪਹਾੜੀ ਰਾਜਿਆਂ ਨੂੰ ਗੁਰੂ-ਕਿਰਪਾ ਦੁਆਰਾ ਭਾਈ ਸੰਗਤ ਸਿੰਘ ਜਿਹੇ ਸੂਰਬੀਰਾਂ ਨੇ ਮੌਤ ਦੇ ਘਾਟ ਉਤਾਰ ਦਿੱਤਾ ਸੀ।

ਗੁਰੂ ਸਾਹਿਬ ਜੀ ਨੇ ਸਮਾਜ ਵਿੱਚੋਂ ਹਰ ਤਰ੍ਹਾਂ ਦੀ ਗਿਰਾਵਟ, ਹੀਣ ਭਾਵਨਾ, ਜਾਤ-ਪਾਤ, ਵਹਿਮਾਂ-ਭਰਮਾਂ ਨੂੰ ਖਤਮ ਕਰਨ ਦੀ ਕੋਸ਼ਿਸ਼ ਹਿੱਤ,ਸਿੱਖ ਧਰਮ ਨੂੰ ਪੂਰਨਤਾ ਤਕ ਲੈ ਜਾਣ ਲਈ ਵੱਖਰਾ ਸਰੂਪ ਦੇਣ ਲਈ ਅਕਾਲ ਪੁਰਖ ਦੇ ਹੁਕਮਾਂ ਨੂੰ ਪ੍ਰਵਾਨ ਕੀਤਾ,ਕਿ ਇਸ ਤਰਾਂ ਦਾ ਪੰਥ ਹੋਵੇ ਜਿਸ ਵਿਚ ਸੰਤਾਂ ਜਿਹੀ ਪਵਿੱਤਰਤਾ, ਸੂਰਮਿਆਂ ਜਿਹੀ ਬੀਰਤਾ, ਜੋ ਨਿਮਾਣਿਆਂ ਦਾ ਮਾਣ ਬਣੇ, ਸੱਚੇ-ਸੁੱਚੇ ਅਸੂਲਾਂ ਦਾ ਮਾਲਿਕ ਹੋਵੇ, ਜੋ ਲੱਖਾਂ ਵਿਚ ਪਹਿਚਾਣਿਆ ਜਾ ਸਕੇ। ਇਨ੍ਹਾਂ ਸਭ ਗੱਲਾਂ ਨੂੰ ਪ੍ਰਪੱਕ ਕਰਨ ਲਈ ਗੁਰੂ ਸਾਹਿਬ ਜੀ ਨੇ ੧ ਵੈਸਾਖ ੧੭੫੬ ਬਿਕ੍ਰਮੀ ਨੂੰ ਕੇਸਗੜ੍ਹ (ਅਨੰਦਪੁਰ ਸਾਹਿਬ ਵਿਖੇ) ਵਿਸਾਖੀ ਵਾਲੇ ਦਿਨ ਸੰਗਤਾਂ ਦਾ ਇਕੱਠ ਕੀਤਾ, ਜਿਸ ਵਿਚ ਪੰਜ

ਪਿਆਰਿਆਂ ਦੀ ਚੋਣ ਕਰਕੇ ਖਾਲਸਾ ਪੰਥ ਸਾਜਿਆ, 'ਖਾਲਸਾ' ਸ਼ਬਦ ਦਾ ਅਰਥ ਹੈ ਮਿਲਾਵਟ ਤੋਂ ਰਹਿਤ ਅਤੇ ਸੱਚਾ-ਸੁੱਚਾ ਸੂਰਬੀਰ। ਸੋ ਉਨ੍ਹਾਂ ਪੰਜਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ਿਸ਼ ਕਰਕੇ ਉਨ੍ਹਾਂ ਨੂੰ 'ਸਿੰਘ' ਸ਼ਬਦ ਨਾਲ ਨਿਵਾਜਿਆ ਅਤੇ ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥ ਦਾ ਜੈਕਾਰਾ ਬਖਸ਼ਿਸ਼ ਕੀਤਾ, "ਕਿ ਖਾਲਸਾ ਕਿਸੇ ਦਾ ਗੁਲਾਮ ਨਹੀਂ ਸਗੋਂ ਬਾਦਸ਼ਾਹ ਹੈ, ਉਹ ਸੁਤੰਤਰ ਹੈ, ਅਜ਼ਾਦ ਹੈ।" ਖਾਲਸਾ ਹੋਵੈ ਖੁਦ ਖੁਦਾ 'ਆਪੇ ਗੁਰੁ ਚੇਲਾ' ਬਣ ਕੇ ਗੁਰੂ ਸਾਹਿਬ ਜੀ ਨੇ ਆਪ ਵੀ ਉਨ੍ਹਾਂ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਿਆ ਅਤੇ ਗੁਰੂ ਗੋਬਿੰਦ ਰਾਏ ਤੋਂ ਗੁਰੂ ਗੋਬਿੰਦ ਸਿੰਘ ਕਹਾਏ, ਨਾਲ ਹੀ ਖਾਲਸੇ ਨੂੰ ਇਹ ਹਦਾਇਤਾਂ ਵੀ ਕੀਤੀਆਂ : ਚਾਰ ਬੱਜਰ ਕੁਰਹਿੱਤਾਂ :- (੧) ਕੇਸਾਂ ਦੀ ਬੇਅਦਬੀ ਨਹੀਂ ਕਰਨੀ (ਕੇਸ ਕਤਲ ਨਹੀਂ ਕਰਨੇ) (੨) ਪਰ ਤਨ-ਗਾਮੀ (ਪਰ-ਪੁਰਸ਼ ਜਾਂ ਪਰ-ਇਸਤਰੀ ਨਾਲ ਸੰਬੰਧ) ਨਹੀਂ। (੩) ਕੁੱਠਾ (ਮੁਸਲਮਾਨੀ ਢੰਗ ਨਾਲ ਹਲਾਲ ਕੀਤਾ ਮਾਸ) ਨਹੀਂ ਖਾਣਾ। (੪) ਜਗਤ-ਜੂਠ ਤਮਾਕੂ ਨੂੰ ਹੱਥ ਨਹੀਂ ਲਾਉਣਾ।

ਪੰਜ ਕਕਾਰਾਂ—ਕੇਸ, ਕੰਘਾ, ਕੜਾ, ਕ੍ਰਿਪਾਨ ਅਤੇ ਕਛਹਿਰੇ ਦੀ ਰਹਿਤ ਰੱਖਣੀ ਹੈ ਅਤੇ ਇਨ੍ਹਾਂ ਪੰਜਾਂ ਨੂੰ ਆਪਣੇ ਸਰੀਰ ਦਾ ਹਿੱਸਾ ਸਮਝਣਾ ਹੈ।

ਅਨੰਦਪੁਰ ਸਾਹਿਬ ਦੀ ਪਹਿਲੀ ਲੜਾਈ ਜੋ ਸੰਨ ੧੭੦੧ ਈ: ਦੇ ਸ਼ੁਰੂ ਵਿਚ ਦੋ ਜਰਨੈਲਾਂ ਪੈਂਦੇ ਖਾਂ, ਦੀਨਾ ਬੇਗ ਨੇ ਮਿਲ ਕੇ ਕੀਤੀ, ਇਸ ਵਿਚ ਪੈਦੇ ਖਾਂ ਮਾਰਿਆ ਗਿਆ ਅਤੇ ਮੁਗਲ ਫੌਜ ਦੀ ਹਾਰ ਹੋਈ। ਦੂਜੀ ਲੜਾਈ ਨਵੰਬਰ ੧੭੦੧ ਵਿਚ ਪਹਾੜੀ ਰਾਜਿਆਂ ਅਤੇ ਗੁੱਜਰਾਂ ਦੇ ਸਰਦਾਰ ਜਮਤੁੱਲੇ ਨਾਲ ਹੋਈ। ਇਸ ਜੰਗ ਵਿਚ ਵੀ ਪਹਾੜੀ ਰਾਜਿਆਂ ਨੂੰ ਮੂੰਹ-ਤੋੜਵੀਂ ਹਾਰ ਦਾ ਸਾਹਮਣਾ ਕਰਨਾ ਪਿਆ। ਇਸ ਤੋਂ ਪਿੱਛੋਂ ਨਿਰਮੋਹ (ਜੋ ਕੀਰਤਪੁਰ ਦੇ ਨਜਦੀਕ ਹੈ) ਦੀ ਜੰਗ ਵੀ ਸੰਨ ੧੭੦੧ ਦੇ ਅਖੀਰ ਵਿਚ ਹੋਈ ਜੋ ਪਹਾੜੀ ਰਾਜਿਆਂ ਕਹਿਲੂਰੀਆ, ਹੰਡੂਰੀਆ, ਸਰਹੰਦ ਦੇ ਨਵਾਬ ਵਜ਼ੀਰ ਖਾਂ ਦੀ ਆਪਸ ਵਿਚ ਮਿਲੀ-ਭੁਗਤ ਦੇ ਕਾਰਨ ਹੋਈ। ਜਿੱਥੇ ਗੁਰੂ ਸਾਹਿਬ ਜੀ ਨੇ ਅਨੇਕਾਂ ਧਰਮ ਜੰਗਾਂ ਲੜੀਆਂ,ਉੱਥੇ ਚਮਕੌਰ ਸਾਹਿਬ ਦੀ ਜੰਗ ਸਿੱਖ ਇਤਿਹਾਸ ਵਿਚ ਬਹੁਤ ਮਹੱਤਵਪੂਰਨ ਸਥਾਨ ਰੱਖਦੀ ਹੈ। ਸਿੱਖ ਇਤਿਹਾਸ ਵਾਚਣ ਉਪਰੰਤ ਇਹ ਤੱਥ ਸਾਹਮਣੇ ਆਉਂਦੇ ਹਨ ਕਿ ਜਦੋਂ ਗੁਰੂ ਸਾਹਿਬ ਜੀ ਨੇ ਅਨੰਦਪੁਰ ਸਾਹਿਬ ਨੂੰ ਛੱਡਿਆ ਤਾਂ ਉਸ ਸਮੇਂ ਸਰਸਾ ਦੇ ਕਿਨਾਰੇ ਮੁਗਲਾਂ ਨਾਲ ਬਹੁਤ ਭਿਆਨਕ ਜੰਗ ਹੋਈ ਜਿਸ ਵਿਚ ਬਹੁਤ ਸਾਰੇ ਸਿੰਘ ਸ਼ਹੀਦੀਆਂ ਪਾ ਗਏ। ਇੱਥੇ ਆਪ ਜੀ ਦਾ ਕਾਫਲਾ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨਾਲੋਂ ਵਿੱਛੜ ਗਿਆ, ਜਿੱਥੋਂ ਆਪ ਜੀ ਦਾ ਨੌਕਰ ਗੰਗੂ, ਮਾਤਾ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਆਪਣੇ ਪਿੰਡ ਖੇੜੀ ਜੋ ਮੋਰਿੰਡੇ ਸਟੇਸ਼ਨ ਤੋਂ ੨-੩ ਮੀਲ 'ਤੇ ਹੈ, ਲੈ ਗਿਆ। ਮਾਤਾ ਸੁੰਦਰ ਕੌਰ ਜੀ ਅਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਵੱਲ ਚਲੇ ਗਏ।

ਗੁਰੂ ਸਾਹਿਬ ਜੀ ਥੋੜ੍ਹੇ ਜਿਹੇ ਸਿੰਘਾਂ ਅਤੇ ਦੋ ਵੱਡੇ ਸਾਹਿਬਜ਼ਾਦਿਆਂ ਸਮੇਤ ਕੋਟਲਾ ਨਿਹੰਗ ਖਾਂ ਹੁੰਦੇ ਹੋਏ ਅਗਲੇ ਦਿਨ ਚਮਕੌਰ ਸਾਹਿਬ ਪਹੁੰਚੇ। ਚਮਕੌਰ ਸਾਹਿਬ ਦੀ ਭਿਆਨਕ ਜੰਗ ਹੋਈ ਜਿਸ ਵਿਚ ਆਪ ਜੀ ਦੇ ਦੋਵਾਂ ਸਾਹਿਬਜ਼ਾਦਿਆਂ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਨੇ ਆਪਣੀ ਤਲਵਾਰ ਦੇ ਜੌਹਰ ਦਿਖਾਉਂਦਿਆਂ ਹੋਇਆਂ ਸ਼ਹਾਦਤ ਪ੍ਰਾਪਤ ਕੀਤੀ। ਚਮਕੌਰ ਦੀ ਗੜ੍ਹੀ ਵਿਚ ਜਿਸ ਅਸਥਾਨ 'ਤੇ ਸ਼ਹੀਦ ਹੋਏ ਸਾਹਿਬਜ਼ਾਦਿਆਂ ਅਤੇ ਹੋਰ ਸ਼ਹੀਦ ਸਿੰਘਾਂ ਦਾ ਸਸਕਾਰ ਕੀਤਾ ਗਿਆ ਉੱਥੇ ਗੁਰਦੁਆਰਾ ਕਤਲਗੜ੍ਹ ਸਾਹਿਬ ਸੁਸ਼ੋਭਿਤ ਹੈ। ਸੂਰਜ ਅਸਤ ਹੋਣ ਨਾਲ ਜਦੋਂ ਜੰਗ ਬੰਦ ਹੋਈ ਤਾਂ ਗੜ੍ਹੀ ਵਿਚ ਸਿਰਫ ਗਿਣਤੀ ਦੇ ਸਿੰਘ ਰਹਿ ਗਏ ਸਨ। ਇੰਨੀ ਥੋੜ੍ਹੀ ਗਿਣਤੀ ਵਿਚ ਹੋਣ ਦੇ ਬਾਵਜੂਦ ਵੀ ਸਿੰਘਾਂ ਦੇ ਹੌਸਲੇ ਬੁਲੰਦ ਸਨ। ਗੜ੍ਹੀ ਵਿਚਲੇ ਸਿੰਘਾਂ ਵਿੱਚੋਂ ਪੰਜਾਂ ਸਿੰਘਾਂ ਨੇ ਪੰਥ ਦੇ ਵਾਲੀ ਦਸ਼ਮੇਸ਼ ਗੁਰੂ ਜੀ ਨੂੰ ਚਮਕੌਰ ਦੀ ਗੜ੍ਹੀ ਛੱਡ ਜਾਣ ਦਾ ਹੁਕਮ ਦਿੱਤਾ, ਸੋ ਪੰਥ ਦਾ ਹੁਕਮ ਪ੍ਰਵਾਨ ਕਰਦੇ ਹੋਏ ਆਪ ਜੀ ਨੇ ਇੱਕ ਵੱਖਰਾ ਹੀ ਇਤਿਹਾਸ ਰਚ ਦਿੱਤਾ। ਗੁਰੂ ਸਾਹਿਬ ਨੇ ਆਪਣੀ ਜਿਗ੍ਹਾ ਅਤੇ ਕਲਗੀ ਆਪਣੇ ਬਚਪਨ ਦੇ ਹਮਸ਼ਕਲ ਅਤੇ ਹਮਉਮਰ ਬਾਬਾ ਸੰਗਤ ਸਿੰਘ ਦੇ ਸੀਸ 'ਤੇ ਸਜਾ ਕੇ ਅਤੇ ਬਾਬਾ ਸੰਗਤ ਸਿੰਘ ਨੂੰ ਵੈਰੀਆਂ ਨਾਲ ਡਟ ਕੇ ਮੁਕਾਬਲਾ ਕਰਨ ਅਤੇ ਜਿਊਂਦੇ-ਜੀਅ ਵੈਰੀ ਦੇ ਹੱਥ ਨਾ ਆ ਕੇ ਜੰਗ ਵਿਚ ਜੂਝਦਿਆਂ ਹੋਇਆਂ ਸ਼ਹਾਦਤ ਦਾ ਜਾਮ ਪੀਣ ਦੀ ਤਾਕੀਦ ਕੀਤੀ ਅਤੇ ਜੈਕਾਰਿਆਂ ਦੀ ਗੂੰਜ ਨਾਲ ਚਮਕੌਰ ਦੀ ਗੜ੍ਹੀ ਨੂੰ ਛੱਡ ਦਿੱਤਾ ਅਤੇ ਤਿੰਨ ਸਿੰਘਾਂ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਸਮੇਤ ਚਮਕੌਰ ਦੀ ਗੜ੍ਹੀ ਨੂੰ ਛੱਡ ਕੇ ਮਾਛੀਵਾੜੇ ਦੀ ਧਰਤੀ ਦੇ ਭਾਗ ਜਗਾਉਣ ਆ ਗਏ।

ਮਾਛੀਵਾੜੇ ਦੇ ਜੰਗਲਾਂ ਵਿਚ ਆਪ ਜੀ ਨੂੰ ਦੋ ਮਸੰਦ ਭਰਾ ਭਾਈ ਗੁਲਾਬਾ ਅਤੇ ਭਾਈ ਪੰਜਾਬਾ ਮਿਲੇ। ਇਹ ਗੁਰੂ ਸਾਹਿਬ ਜੀ ਨੂੰ ਆਪਣੇ ਘਰ ਲੈ ਗਏ। ਇੱਥੇ ਹੀ ਘੋੜਿਆਂ ਦੇ ਸੌਦਾਗਰ ਨਬੀ ਖਾਂ ਅਤੇ ਗਨੀ ਖਾਂ ਆਪ ਜੀ ਨੂੰ ਮਿਲੇ। ਇੱਥੇ ਹੀ ਕੁਝ ਸਮਾਂ ਪਹਿਲਾਂ ਗੁਰੂ ਸਾਹਿਬ ਦੁਆਰਾ ਮਾਤਾ ਗੁਰਦੇਈ ਜੀ ਨੂੰ ਅਮਾਨਤ ਦੇ ਤੌਰ 'ਤੇ ਦਿੱਤੇ ਹੋਏ ਖੱਦਰ ਨੂੰ ਨਬੀ ਖਾਂ ਅਤੇ ਗਨੀ ਖਾਂ ਦੁਆਰਾ ਨੀਲੇ ਰੰਗ ਦਾ ਰੰਗਾ ਕੇ ਰਾਤੋ-ਰਾਤ ਗੁਰੂ ਸਾਹਿਬ ਜੀ ਲਈ ਚੋਲਾ ਤਿਆਰ ਕਰਵਾਇਆ ਗਿਆ, ਜਿਸ ਨੂੰ ਪਹਿਨ ਕੇ ਦਿਨ ਚੜ੍ਹਦੇ ਹੀ ਉਹ ਆਪ ਜੀ ਨੂੰ ਉੱਚ ਦੇ ਪੀਰ ਦੇ ਭੇਸ ਵਿਚ ਵੱਖ-ਵੱਖ ਪਿੰਡਾਂ ਤੋਂ ਹੁੰਦੇ ਹੋਏ ਆਲਮਗੀਰ ਵਿਖੇ ਲੈ ਆਏ, ਅਤੇ ਫਿਰ ਰਾਏ ਕੋਟ ਵਿਖੇ ਡੇਰਾ ਸੀਲੋਆਣੀ ਦੀ ਜੂਹ ਵਿਚ ਗੁਰੂ ਸਾਹਿਬ ਜੀ ਆਪਣੇ ਮੁਰੀਦ ਚੌਧਰੀ ਰਾਏ ਕੱਲ੍ਹੇ ਨੂੰ ਮਿਲੇ। ਆਪ ਨੇ ਚੌਧਰੀ ਰਾਏ ਕੱਲ੍ਹੇ ਦੇ ਨੌਕਰ, ਨੂਰੇ ਮਾਹੀ ਨੂੰ ਛੋਟੇ ਸਾਹਿਬਜ਼ਾਦਿਆਂ ਦੀ ਖਬਰ ਲੈਣ ਲਈ ਸਰਹੰਦ ਭੇਜਿਆ। ਨੂਰੇ ਮਾਹੀ ਨੇ ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਦੀ ਖਬਰ ਗੁਰੂ ਸਾਹਿਬ ਨੂੰ ਰੋ-ਰੋ ਕੇ ਦੱਸੀ ਕਿ ਵਜ਼ੀਰ ਖਾਂ ਦੇ ਹੁਕਮ ਅਨੁਸਾਰ ਛੋਟੇ ਸਾਹਿਬਜ਼ਾਦਿਆਂ

ਨੂੰ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤਾ ਗਿਆ ਹੈ ਅਤੇ ਦਾਦੀ ਮਾਂ ਵੀ ਮਾਸੂਮ ਪੋਤਰਿਆਂ ਦੀ ਸ਼ਹਾਦਤ ਨੂੰ ਪ੍ਰਵਾਨ ਚੜ੍ਹੀ ਜਾਣ ਕੇ ਅਕਾਲ ਪੁਰਖ ਦੇ ਭਾਣੇ ਵਿਚ ਸ਼ੁਕਰਾਨਾ ਕਰਦਿਆਂ ਸਰੀਰ ਛੱਡ ਗਏ ਤਾਂ ਇਹ ਸਾਰਾ ਹਾਲ ਸੁਣ ਕੇ ਉਸ ਵੇਲੇ ਗੁਰੂ ਸਾਹਿਬ ਜੀ ਨੇ ਕਿਹਾ ਕਿ "ਜ਼ਾਲਮ ਮੁਗਲ ਰਾਜ ਦੀ ਜੜ੍ਹ ਪੁੱਟੀ ਗਈ ਹੈ।"

ਮੁਗਲ ਬਾਦਸ਼ਾਹ ਔਰੰਗਜ਼ੇਬ ਦੀ ਮੌਤ ਹੋ ਗਈ। ਹੁਣ ਗੁਰੂ ਸਾਹਿਬ ਜੀ ਨੇ ਆਪਣਾ ਰੁਖ਼ (ਦੱਖਣ ਵੱਲ) ਨੰਦੇੜ ਵੱਲ ਕੀਤਾ। ਆਪ ਜੀ ਮਾਧੋਦਾਸ ਨੂੰ ਮਿਲੇ। ਆਪ ਨੇ ਮਾਧੋ ਦਾਸ ਵੈਰਾਗੀ ਨੂੰ ਰਿਧੀਆਂ-ਸਿੱਧੀਆਂ ਦੇ ਮਾਰਗ ਦਾ ਤਿਆਗ ਕਰਵਾ ਕੇ ਉਸ ਨੂੰ ਗੁਰਮਤਿ ਦੇ ਸੱਚੇ-ਸੁੱਚੇ ਮਾਰਗ ਦਾ ਪਾਂਧੀ ਬਣਾਇਆ, ਉਸ ਨੂੰ ਅੰਮ੍ਰਿਤ ਦੀ ਦਾਤ ਬਖਸ਼ਿਸ਼ ਕਰਨ ਉਪਰੰਤ ਬਾਬਾ ਬੰਦਾ ਸਿੰਘ ਦੇ ਨਾਮ ਨਾਲ ਨਿਵਾਜਿਆ ਅਤੇ ਮੁਗਲਾਂ ਨਾਲ ਟੱਕਰ ਲੈਣ ਲਈ ਖਾਲਸੇ ਦਾ ਜਥੇਦਾਰ ਥਾਪ ਕੇ ਉਸ ਨੂੰ ਬਖਸ਼ਿਸ ਵਜੋਂ ਪੰਜ ਤੀਰ,ਇੱਕ ਨਿਸ਼ਾਨ ਸਾਹਿਬ, ਇੱਕ ਨਗਾਰਾ,ਪੰਜ ਪਿਆਰੇ ਭਾਈ ਕਾਹਨ ਸਿੰਘ, ਭਾਈ ਰਣ ਸਿੰਘ, ਭਾਈ ਬਿਨੋਦ ਸਿੰਘ, ਭਾਈ ਬਾਜ ਸਿੰਘ,ਭਾਈ ਦਇਆ ਸਿੰਘ ਅਤੇ ਹੋਰ ੨੫ ਸਿੰਘਾਂ ਦੀ ਫੌਜ ਦੇ ਕੇ ਮੁਗਲ ਹਕੂਮਤ ਨਾਲ ਟੱਕਰ ਲੈਣ ਲਈ ਪੰਜਾਬ ਵੱਲ ਰਵਾਨਾ ਕੀਤਾ। ਨੰਦੇੜ ਸਾਹਿਬ ਵਿਖੇ ਰਹਿਰਾਸ ਸਾਹਿਬ ਜੀ ਦਾ ਪਾਠ ਕਰਨ ਉਪਰੰਤ ਤੰਬੂ ਵਿਚ ਅਰਾਮ ਕਰ ਰਹੇ ਗੁਰੂ ਸਾਹਿਬ 'ਤੇ ਜਮਸ਼ੈਦ ਖਾਂ ਪਠਾਣ ਨੇ ਵਿਸ਼ਵਾਸਘਾਤ ਕਰਦੇ ਹੋਏ ਖੰਜਰ ਨਾਲ ਵਾਰ ਕੀਤਾ। ਜਮਸ਼ੈਦ ਖਾਂ ਮੌਕੇ 'ਤੇ ਹੀ ਗੁਰੂ ਸਾਹਿਬ ਜੀ ਦੀ ਤੇਗ ਦੇ ਇੱਕੋ ਵਾਰ ਨਾਲ ਖ਼ਤਮ ਹੋ ਗਿਆ ਅਤੇ ਤੰਬੂ ਦੇ ਬਾਹਰ ਖੜ੍ਹੇ ਉਸ ਦੇ ਦੂਜੇ ਪਠਾਣ ਸਾਥੀ ਗੁਲ ਖਾਂ ਨੂੰ ਗੁਰੂ ਸਾਹਿਬ ਦੇ ਸਿੰਘਾਂ ਨੇ ਚਿੱਤ ਕਰ ਦਿੱਤਾ। ਪਰ ਗੁਰੂ ਸਾਹਿਬ ਦਾ ਜ਼ਖਮ ਬਹੁਤ ਡੂੰਘਾ ਸੀ। ਤਿੰਨ-ਚਾਰ ਦਿਨਾਂ ਦੇ ਇਲਾਜ ਨਾਲ ਜ਼ਖਮ ਠੀਕ ਹੋਣ ਦੀ ਹਾਲਤ ਵਿਚ ਅਕਾਲ ਪੁਰਖ ਦੇ ਭਾਣੇ ਵਿਚ ਗੁਰੂ ਸਾਹਿਬ ਦੁਆਰਾ ਤੀਰ ਚਲਾਉਣ ਨਾਲ ਜ਼ਖਮ ਦੁਬਾਰਾ ਖੁੱਲ੍ਹ ਗਿਆ ਜਿਸ ਵਿੱਚੋਂ ਖ਼ੂਨ ਵਗਣ ਲੱਗਾ। ਗੁਰੂ ਸਾਹਿਬ ਜੀ ਨੇ ਆਪਣੇ ਖਾਲਸੇ ਨੂੰ ਅਕਾਲ ਪੁਰਖ ਦੇ ਭਾਣੇ ਅਨੁਸਾਰ ਪ੍ਰੀਤਮ ਦੇ ਦੇਸ਼ ਜਾਣ ਦਾ ਫੈਸਲਾ ਸੁਣਾ ਦਿੱਤਾ। ੬ ਅਕਤੂਬਰ ੧੭੦੮ ਨੂੰ ਸ਼ਾਮ ਨੂੰ ਨੰਦੇੜ ਸਾਹਿਬ ਵਿਖੇ ਆਪ ਜੀ ਨੇ ਰਹਿਰਾਸ ਸਾਹਿਬ ਦਾ ਪਾਠ ਕਰਨ ਉਪਰੰਤ ਰਾਤ ਵੇਲੇ ਆਰਾਮ ਕੀਤਾ। ੭ ਅਕਤੂਬਰ ੧੭੦੮ ਨੂੰ ਗੁਰੂ ਜੀ ਨੇ ਆਪਣੇ ਪੁੱਤਰ ਖਾਲਸੇ ਦੇ ਸਦਾ ਸੰਗ ਰਹਿਣ ਦਾ ਵਾਅਦਾ ਕਰਕੇ ਖਾਲਸੇ ਨੂੰ ਆਪਣੇ ਪਿਆਰ ਦਾ ਥਾਪੜਾ ਕੇ ਅਤੇ ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨੀਂ ਸੀਸ ਝੁਕਾ ਦਿਤਾ, ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਬਖਸ਼ਿਸ਼ ਕਰਕੇ ੭ ਅਕਤੂਬਰ ੧੭੦੮ ਨੂੰ ਕਲਗੀਆਂ ਵਾਲੇ ਸਰਬੰਸ ਦਾਨੀ ਪਾਤਸ਼ਾਹ, ਪ੍ਰੀਤਮ ਕੇ ਦੇਸ਼ ਸੱਚਖੰਡ ਪਿਆਨਾ ਕਰ ਗਏ।

■

# ਧਰਮ ਅਤੇ ਨੈਤਿਕਤਾ ਦਾ ਮਾਰਗ ਦਰਸ਼ਕ-ਜ਼ਫ਼ਰਨਾਮਾ

*-ਡਾ. ਪਰਮਵੀਰ ਸਿੰਘ**

ਜ਼ਫ਼ਰਨਾਮਾ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਉਹ ਅਨਮੋਲ ਰਚਨਾ ਹੈ ਜੋ ਕਿ ਸਾਨੂੰ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੀ ਹਕੂਮਤ ਨਾਲ ਪੈਦਾ ਹੋਏ ਟਕਰਾਅ ਦੀ ਯਾਦ ਤਾਜ਼ਾ ਕਰਵਾਉਂਦੀ ਹੈ। ਦਸਮ ਗ੍ਰੰਥ ਦੀ ਰਚਨਾ ਬਣਨ ਤੋਂ ਪਹਿਲਾਂ ਇਸ ਇਤਿਹਾਸਕ ਦਸਤਾਵੇਜ਼ ਨੂੰ ਉਸ ਚਿੱਠੀ ਦੇ ਰੂਪ ਵਿਚ ਵੇਖਿਆ ਜਾਂਦਾ ਸੀ ਜੋ ਕਿ ਗੁਰੂ ਸਾਹਿਬ ਨੇ ਖਿਦਰਾਣੇ ਦੀ ਲੜਾਈ ਤੋਂ ਪਹਿਲਾਂ ਔਰੰਗਜ਼ੇਬ ਨੂੰ ਲਿਖੀ ਅਤੇ ਜਿਸ ਰਾਹੀਂ ਦਸਮੇਸ਼ ਪਿਤਾ ਨੇ ਛੇਵੇਂ ਮੁਗ਼ਲ ਸਮਰਾਟ ਦੀ ਆਤਮਾ ਨੂੰ ਜ਼ੋਰਦਾਰ ਹਲੂਣਾ ਦਿੱਤਾ। ਇਸ ਚਿੱਠੀ ਰਾਹੀਂ ਗੁਰੂ ਸਾਹਿਬ ਨੇ ਔਰੰਗਜ਼ੇਬ ਨੂੰ ਅਧਰਮ ਅਤੇ ਅਨੈਤਿਕਤਾ ਦਾ ਰਾਹ ਛੱਡ ਕੇ ਧਰਮ ਅਤੇ ਨੈਤਿਕਤਾ ਦਾ ਪੱਲਾ ਫੜ ਕੇ ਆਮ ਲੋਕਾਂ ਨੂੰ ਦੁੱਖਾਂ ਅਤੇ ਕਸ਼ਟਾਂ ਤੋਂ ਰਾਹਤ ਦੇਣ ਦਾ ਉਪਦੇਸ਼ ਅਤੇ ਸੱਦਾ ਦਿੱਤਾ। ਇਸ ਚਿੱਠੀ ਨੂੰ 'ਫ਼ਤਿਹ ਦੀ ਚਿੱਠੀ' ਵੀ ਕਿਹਾ ਜਾਂਦਾ ਹੈ। ਇਸ ਵਿਚ ਸਿੱਧੇ ਤੌਰ 'ਤੇ ਜਿਨ੍ਹਾਂ ਗੱਲਾਂ ਦਾ ਜ਼ਿਕਰ ਆਇਆ ਹੈ ਉਨ੍ਹਾਂ ਵਿਚ ਗੁਰੂ ਸਾਹਿਬ ਦੀ ਸਾਫ਼ ਅਤੇ ਸਪਸ਼ਟ ਨੀਤੀ ਅਤੇ ਧਰਮ ਅਤੇ ਨੈਤਿਕਤਾ ਦੇ ਪੱਖ ਨੂੰ ਉਜਾਗਰ ਕਰਨਾ ਪ੍ਰਮੁੱਖ ਹਨ।

ਧਰਮ ਕਿਸੇ ਵੀ ਵਿਅਕਤੀ ਦੇ ਜੀਵਨ ਦਾ ਜ਼ਰੂਰੀ ਅੰਗ ਮੰਨਿਆ ਜਾਂਦਾ ਹੈ ਜੋ ਕਿ ਉਸ ਦੇ ਵਿਸ਼ਵਾਸ 'ਤੇ ਆਧਾਰਿਤ ਹੁੰਦਾ ਹੈ। ਇਹ ਵਿਸ਼ਵਾਸ ਵਿਅਕਤੀ ਦੇ ਆਪਣੇ ਧਾਰਮਿਕ ਆਗੂ ਜਾਂ ਧਰਮ-ਗ੍ਰੰਥ ਉੱਤੇ ਆਧਾਰਿਤ ਹੁੰਦਾ ਹੈ। ਇਸ ਲਈ ਜਦੋਂ ਕੋਈ ਵਿਅਕਤੀ ਆਪਣੇ ਧਾਰਮਿਕ ਆਗੂ ਜਾਂ ਧਰਮ-ਗ੍ਰੰਥ ਦਾ ਸਹਾਰਾ ਲੈ ਕੇ ਕੋਈ ਗੱਲ ਕਰਦਾ ਹੈ ਤਾਂ ਉਸ ਦੀ ਗੱਲ ਨੂੰ ਪ੍ਰਮਾਣਿਕ ਅਤੇ ਮੰਨਣਯੋਗ ਸਮਝਿਆ ਜਾਂਦਾ ਹੈ। ਜ਼ਫ਼ਰਨਾਮੇ ਵਿਚ ਵੀ ਇਹੋ ਜਿਹੀਆਂ ਗੱਲਾਂ ਦਾ ਜ਼ਿਕਰ ਆਇਆ ਹੈ ਜਦੋਂ ਔਰੰਗਜ਼ੇਬ ਦੀ ਫੌਜ ਦੇ ਉੱਚ-ਅਧਿਕਾਰੀ ਗੁਰੂ ਸਾਹਿਬ ਨੂੰ ਅਨੰਦਪੁਰ ਸਾਹਿਬ ਦੇ ਕਿਲ੍ਹੇ ਵਿੱਚੋਂ ਬਿਨਾਂ ਕਿਸੇ ਨੁਕਸਾਨ ਦੇ ਬਾਹਰ ਜਾਣ ਲਈ ਕੁਰਾਨ ਦੀਆਂ ਕਸਮਾਂ ਖਾਂਦੇ ਹਨ। ਗੁਰੂ ਸਾਹਿਬ ਦਾ ਉਨ੍ਹਾਂ ਉੱਤੇ ਯਕੀਨ ਕਰਕੇ ਕਿਲ੍ਹੇ ਵਿੱਚੋਂ ਬਾਹਰ ਆ ਜਾਣਾ, ਪਰ ਮੁਗ਼ਲ ਫੌਜਾਂ ਦੁਆਰਾ ਕਸਮਾਂ ਤੋੜ ਕੇ ਗੁਰੂ ਸਾਹਿਬ ਉੱਤੇ ਹਮਲਾ ਕਰਨਾ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਮੁਗ਼ਲ ਫੌਜਾਂ ਧਰਮ ਦੇ ਰਾਹ ਤੋਂ ਭਟਕ ਕੇ ਕੇਵਲ ਧਰਮ ਦੇ ਬਾਹਰੀ ਰੂਪ ਦਾ ਹੀ ਵਿਖਾਵਾ ਕਰ ਰਹੀਆਂ ਸਨ ਪਰ ਅਸਲ ਵਿਚ ਉਹ ਧਰਮ ਦੀ ਸਹੀ ਸਪਿਰਟ ਤੋਂ ਪਰ੍ਹੇ ਜਾ ਰਹੀਆਂ ਸਨ। ਜ਼ਫ਼ਰਨਾਮੇ ਰਾਹੀਂ ਗੁਰੂ ਸਾਹਿਬ ਔਰੰਗਜ਼ੇਬ ਨੂੰ ਇਨ੍ਹਾਂ ਸਭ ਗੱਲਾਂ ਬਾਰੇ ਚਾਨਣ ਪਾ ਕੇ ਉਸ ਨੂੰ ਮੁੜ ਧਰਮ ਦੇ ਰਸਤੇ

** ਰੀਡਰ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੭੨੦-੭੪੩੨੨*

'ਤੇ ਪਰਤਣ ਲਈ ਕਹਿੰਦੇ ਹਨ:

*ਕਿ ਬਰ ਸਰਿ ਤੁਰਾ .ਫਰਜ਼ ਕਸਮਿ ਕੁਰਾਂ।*
*ਬ ਗੁ.ਫਤਹ ਸ਼ੁਮਾ ਕਾਰ ਖ਼ੂਨੀ ਰਸਾਂ।੭੬।*

ਗੁਰੂ ਸਾਹਿਬ ਜੀ ਇਹ ਮੰਨਦੇ ਹਨ ਕਿ ਧਰਮ-ਗ੍ਰੰਥ ਕਿਸੇ ਵੀ ਧਰਮ ਦਾ ਕੇਂਦਰੀ ਧੁਰਾ ਹੁੰਦਾ ਹੈ ਅਤੇ ਆਪਣੇ ਧਰਮ-ਗ੍ਰੰਥ ਦੇ ਦੱਸੇ ਹੋਏ ਰਾਹ 'ਤੇ ਚੱਲਣਾ ਧਰਮ ਦੇ ਪੈਰੋਕਾਰਾਂ ਦਾ ਪ੍ਰਮੁੱਖ ਫ਼ਰਜ਼ ਹੈ। ਜੋ ਲੋਕ ਆਪਣੇ ਧਰਮ-ਗ੍ਰੰਥ ਨੂੰ ਲੋੜ ਪੈਣ 'ਤੇ ਰਾਜਨੀਤਿਕ ਅਤੇ ਯੁੱਧਨੀਤਿਕ ਦਾਉ-ਪੇਚਾਂ ਲਈ ਇਸਤੇਮਾਲ ਕਰਦੇ ਹਨ ਉਹ ਲੋਕ ਜਿੱਥੇ ਸਮਾਜ ਲਈ ਘਾਤਕ ਸਿੱਧ ਹੁੰਦੇ ਹਨ ਉੱਥੇ ਨਾਲ ਹੀ ਧਰਮ-ਗ੍ਰੰਥ ਨੂੰ ਵੀ ਅਪਮਾਨਿਤ ਕਰ ਰਹੇ ਹੁੰਦੇ ਹਨ ਕਿਉਂਕਿ ਕੋਈ ਵਿਅਕਤੀ ਦੂਜੀ ਵਾਰ ਉਨ੍ਹਾਂ ਲੋਕਾਂ ਦੁਆਰਾ ਧਰਮ-ਗ੍ਰੰਥ ਦੀ ਕਸਮ 'ਤੇ ਵਿਸ਼ਵਾਸ ਨਹੀਂ ਕਰਦਾ। ਜ਼ਫ਼ਰਨਾਮੇ ਵਿਚ ਗੁਰੂ ਸਾਹਿਬ ਸਪਸ਼ਟ ਕਰਦੇ ਹਨ ਕਿ ਜੇਕਰ ਇਹ ਸ਼ੱਕ ਹੁੰਦਾ ਕਿ ਧਰਮ-ਗ੍ਰੰਥ ਤੇ ਈਮਾਨ ਰੱਖਣ ਵਾਲਿਆਂ ਦੇ ਮਨ ਵਿਚ ਰਤੀ ਭਰ ਵੀ ਖੋਟ ਹੈ ਤਾਂ ਮੈਂ ਆਪਣੀ ਪਿਆਰੀ ਖਾਲਸਾ ਫੌਜ ਨੂੰ ਅਜਾਈਂ ਨਾ ਮਰਨ ਦਿੰਦਾ:

*ਕਸਮ ਮੁਸਹਫੇ ਖ਼ੁ.ਫੀਯਹ ਹਾਰ ਈਂ ਖ਼ੁਰਮ।*
*ਨਾ ਅ.ਫਵਾਜ ਅਜ਼ੀਂ ਜ਼ੇਰਿ ਸੁਮ ਅ.ਫਗਨਮ।੧੮।*

ਧਰਮ-ਗ੍ਰੰਥ ਦੀਆਂ ਝੂਠੀਆਂ ਕਸਮਾਂ ਧਰਮ-ਗ੍ਰੰਥ ਅਤੇ ਸਮਾਜ ਦੀ ਹੋਂਦ ਲਈ ਵੀ ਖਤਰਾ ਸਾਬਿਤ ਹੁੰਦੀਆਂ ਹਨ ਕਿਉਂਕਿ ਧਰਮ-ਗ੍ਰੰਥ ਦਾ ਪ੍ਰਮੁੱਖ ਕੰਮ ਮਾਨਵਤਾ ਦੀ ਅਗਵਾਈ ਅਤੇ ਧਾਰਮਿਕ ਕਦਰਾਂ-ਕੀਮਤਾਂ ਦੀ ਸਥਾਪਨਾ ਹੁੰਦਾ ਹੈ। ਜੇਕਰ ਧਰਮ-ਗ੍ਰੰਥ ਦੀਆਂ ਕਸਮਾਂ ਖਾ ਕੇ ਇੰਨ੍ਹਾਂ ਨੂੰ ਤੋੜਿਆ ਜਾਵੇ ਤਾਂ ਧਰਮ-ਗ੍ਰੰਥ ਦਾ ਮਾਣ ਅਤੇ ਸਤਿਕਾਰ ਲੋਕਾਂ ਵਿੱਚੋਂ ਘਟ ਜਾਂਦਾ ਹੈ ਇੱਥੋਂ ਤਕ ਕਿ ਸੰਬੰਧਿਤ ਧਰਮ-ਗ੍ਰੰਥ ਦੇ ਪੈਗੰਬਰ ਉੱਤੇ ਵੀ ਪ੍ਰਸ਼ਨ-ਚਿੰਨ ਲੱਗ ਸਕਦਾ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਮੈਂ ਕੁਰਾਨ ਨੂੰ ਇਸਲਾਮ ਦਾ ਇਕ ਪਵਿੱਤਰ ਧਰਮ-ਗ੍ਰੰਥ ਮੰਨਦਾ ਹਾਂ ਪਰ ਜਦੋਂ ਇਸ ਦੇ ਪੈਰੋਕਾਰ ਇਸ ਦੀ ਝੂਠੀ ਕਸਮ ਖਾਂਦੇ ਹਨ ਤਾਂ ਉਹ ਕੁਰਾਨ ਦੀਆਂ ਸਿੱਖਿਆਵਾਂ ਦੇ ਉਲਟ ਚੱਲਦੇ ਹਨ। ਚਾਹੀਦਾ ਤਾਂ ਇਹ ਸੀ ਕਿ ਕੁਰਾਨ ਦੀ ਕਸਮ ਖਾ ਕੇ ਕੀਤਾ ਬਚਨ ਨਿਭਾਉਣ ਲਈ ਉਹ ਆਪਣੀ ਜਾਨ ਵੀ ਦੇ ਦਿੰਦੇ ਤਾਂ ਵੀ ਘੱਟ ਸੀ ਪਰ ਆਪਣੇ ਧਰਮ-ਗ੍ਰੰਥ ਦੁਆਰਾ ਦਰਸਾਏ ਧਰਮ ਅਤੇ ਨੀਤੀ ਦਾ ਰਾਹ ਨਾ ਛੱਡਦੇ:

*ਹਰਾਂ ਕਸ ਕਿ ਕਉਲਿ ਕੁਰਆਂ ਆਯਦਸ਼।*
*ਨ ਜ਼ੋ ਕੁਸ਼ਤਨੋ ਬਸਤਨ ਬਾਯਦਸ਼।੨੫।*

ਜ਼ਫ਼ਰਨਾਮੇ ਰਾਹੀਂ ਗੁਰੂ ਸਾਹਿਬ ਦੱਸਦੇ ਹਨ ਕਿ ਮੁ.ਗਲ ਫੌਜਾਂ ਦੁਆਰਾ ਜਦੋਂ ਕੁਰਾਨ ਦੀਆਂ ਕਸਮਾਂ ਤੋੜੀਆਂ ਗਈਆਂ ਤਾਂ ਸਾਡੇ ਲਈ ਵੀ ਲੜਾਈ ਕਰਨ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ ਸੀ। ਗੁਰੂ ਸਾਹਿਬ ਇਹ ਮੰਨਦੇ ਹਨ ਕਿ ਜੇਕਰ

ਅਹਿੰਸਕ ਰਹਿਣ ਅਤੇ ਗੱਲਬਾਤ ਦੇ ਸਾਰੇ ਹੀਲੇ-ਵਸੀਲੇ ਫੇਲ੍ਹ ਹੋ ਜਾਣ ਤਾਂ ਫਿਰ ਜਬਰ ਅਤੇ ਜ਼ੁਲਮ ਦਾ ਜੁਆਬ ਦੇਣ ਲਈ ਕਿਰਪਾਨ ਚੁੱਕ ਲੈਣੀ ਬਿਲਕੁਲ ਜਾਇਜ਼ ਹੈ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ।੨੨।*

ਅਨੰਦਪੁਰ ਸਾਹਿਬ ਅਤੇ ਚਮਕੌਰ ਸਾਹਿਬ ਦੀ ਗੜ੍ਹੀ ਵਿਚ ਜੋ ਖੂਨ-ਖਰਾਬਾ ਹੋਇਆ ਉਸ ਦਾ ਮੁੱਢ ਮੁਗ਼ਲ ਫੌਜਾਂ ਵੱਲੋਂ ਕੁਰਾਨ ਦੀ ਖਾਧੀ ਝੂਠੀ ਕਸਮ ਸੀ। ਨਾ ਮੁਗ਼ਲ ਫੌਜ ਕੁਰਾਨ ਦੀ ਕਸਮ ਖਾਂਦੀ, ਨਾ ਗੁਰੂ ਸਾਹਿਬ ਕਿਲ੍ਹੇ ਵਿੱਚੋਂ ਬਾਹਰ ਆਉਂਦੇ ਅਤੇ ਨਾ ਹੀ ਜਾਨ-ਮਾਲ ਦਾ ਇੰਨੇ ਵੱਡੇ ਪੱਧਰ 'ਤੇ ਨੁਕਸਾਨ ਹੁੰਦਾ! ਇਸ ਸਥਿਤੀ ਵਿਚ ਜੇਕਰ ਗੁਰੂ ਸਾਹਿਬ ਨੂੰ ਕਿਲ੍ਹਾ ਖਾਲੀ ਕਰਨਾ ਵੀ ਪੈਂਦਾ ਤਾਂ ਉਹ ਅਜਿਹੀ ਵਿਉਂਤ ਘੜਦੇ ਜਿਸ ਨਾਲ ਘੱਟ ਤੋਂ ਘੱਟ ਖਾਲਸਾਈ ਫੌਜ ਦਾ ਨੁਕਸਾਨ ਹੁੰਦਾ। ਜਿਵੇਂ ਗੁਰੂ ਸਾਹਿਬ ਚਮਕੌਰ ਸਾਹਿਬ ਦੀ ਗੜ੍ਹੀ ਵਿੱਚੋਂ ਦਸ ਲੱਖ ਫੌਜ ਦੇ ਘੇਰੇ ਦੌਰਾਨ ਬਾਹਰ ਨਿਕਲ ਆਏ ਇਸੇ ਤਰ੍ਹਾਂ ਅਨੰਦਪੁਰ ਸਾਹਿਬ ਦਾ ਕਿਲ੍ਹਾ ਵੀ ਘੱਟ ਤੋਂ ਘੱਟ ਨੁਕਸਾਨ ਨਾਲ ਖਾਲੀ ਕੀਤਾ ਜਾ ਸਕਦਾ ਸੀ ਪਰ ਗੁਰੂ ਸਾਹਿਬ ਦੀ ਖਾਲਸਾ ਫੌਜ ਦਾ ਇੰਨੀ ਵੱਡੀ ਪੱਧਰ 'ਤੇ ਨੁਕਸਾਨ ਹੋਇਆ। ਇਸ ਸਭ ਦੇ ਬਾਵਜੂਦ ਵੀ ਖਾਲਸਾ ਫੌਜ ਨੇ ਮੁਗ਼ਲ ਫੌਜ ਦਾ ਡੱਟ ਕੇ ਮੁਕਾਬਲਾ ਕੀਤਾ। ਇਸ ਮੁਕਾਬਲੇ ਵਿਚ ਜਿੱਥੇ ਖਾਲਸਾਈ ਫੌਜ ਦਾ ਨੁਕਸਾਨ ਹੋਇਆ ਉੱਥੇ ਉਨ੍ਹਾਂ ਨੇ ਮੁਗ਼ਲ ਫੌਜ ਦੇ ਵੱਡੇ-ਵੱਡੇ ਸੂਰਬੀਰਾਂ ਅਤੇ ਜਰਨੈਲਾਂ ਸਮੇਤ ਬਹੁਤ ਸਾਰੇ ਫੌਜੀ ਵੀ ਮਾਰ ਦਿੱਤੇ:

*ਹਮ ਆਖ਼ਿਰ ਬਸੇ ਜ਼ਖ਼ਮਿ ਤੀਰੋ ਤੁਫ਼ੰਗ।*
*ਦੁਸੂਏ ਬਸੇ ਕੁਸ਼ਤਹ ਸ਼ੁਦ ਬੇ ਦਿਰੰਗ।੩੬।*

ਗੁਰੂ ਸਾਹਿਬ ਕਹਿੰਦੇ ਹਨ ਕਿ ਕੁਰਾਨ ਦੀ ਝੂਠੀ ਕਸਮ ਹੀ ਇਸ ਵੱਡੇ ਖੂਨ-ਖਰਾਬੇ ਦਾ ਕਾਰਨ ਬਣੀ। ਕੁਰਾਨ ਦੀ ਝੂਠੀ ਕਸਮ ਖਾਣ ਵਾਲੇ ਨੂੰ ਗੁਰੂ ਸਾਹਿਬ ਨਾ ਤਾਂ ਉਸ ਦਾ ਕੋਈ ਯੁੱਧਨੀਤਿਕ ਦਾਉ-ਪੇਚ ਮੰਨਦੇ ਹਨ, ਨ ਧਰਮ ਦੀ ਪਾਲਣਾ, ਨਾ ਧਰਮ-ਮਰਯਾਦਾ, ਨਾ ਅੱਲਾਹ ਦੀ ਪਛਾਣ ਅਤੇ ਨਾ ਹੀ ਮੁਹੰਮਦ ਸਾਹਿਬ ਉੱਤੇ ਯਕੀਨ। ਜੇਕਰ ਮੁਗ਼ਲਈ ਜਰਨੈਲ ਧਰਮ ਦੀ ਪਾਲਣਾ ਕਰਨ ਵਾਲੇ ਹੁੰਦੇ ਤਾਂ ਧਾਰਮਿਕ ਅਤੇ ਨੈਤਿਕ ਕਦਰਾਂ-ਕੀਮਤਾਂ ਨੂੰ ਅੱਖੋਂ ਉਹਲੇ ਨਾ ਹੋਣ ਦਿੰਦੇ। ਧਰਮ ਦੇ ਰਾਹ 'ਤੇ ਚੱਲਣ ਵਾਲੇ ਅੱਲਾਹ ਦੀ ਖੁਸ਼ੀ ਹਾਸਲ ਕਰਨ ਦੀ ਪਹਿਲੀ ਸ਼ਰਤ ਇਹੀ ਹੈ ਕਿ ਜਿਸ ਨੂੰ ਰੱਬੀ ਬਾਣੀ ਮੰਨਿਆ ਗਿਆ ਹੋਵੇ ਉਸ ਦੇ ਬਚਨਾਂ 'ਤੇ ਅਮਲ ਕੀਤਾ ਜਾਵੇ, ਨਾ ਕਿ ਰੱਬੀ ਬਾਣੀ ਦੀ ਝੂਠੀ ਕਸਮ ਖਾ ਕੇ ਉਸ ਤੋਂ ਮੁੱਕਰ ਜਾਣਾ ਚਾਹੀਦਾ ਹੈ। ਗੁਰੂ ਸਾਹਿਬ ਫ਼ਰਮਾਉਂਦੇ ਹਨ:

*ਸ਼ੁਮਾ ਰਾ ਚੁ ਫ਼ਰਜ਼ ਅਸਤ ਕਾਰੇ ਕੁਨੀ।*

*ਬਮੂਜਬ ਨਵਿਸ਼ਤਹ ਸ਼ੁਮਾਰੇ ਕੁਨੀ।੫੩।*

ਗੁਰੂ ਸਾਹਿਬ ਬਾਦਸ਼ਾਹ ਨੂੰ ਉਸ ਦੇ ਕੁਕਰਮਾਂ ਤੋਂ ਬਚਾਉਣਾ ਚਾਹੁੰਦੇ ਸਨ ਅਤੇ ਇਸੇ ਲਈ ਉਸ ਨੂੰ ਕਹਿੰਦੇ ਹਨ ਕਿ ਬਗੈਰ ਕਿਸੇ ਵੀ ਵਿਚੋਲੇ ਦੇ ਸਿੱਧੀ ਗੱਲਬਾਤ ਕਰੇ। ਧਰਮ ਅਤੇ ਨੀਤੀ ਤੋਂ ਵਿਹੂਣੀਆਂ ਕੁਝ ਗੱਲਾਂ ਤਾਂ ਬਾਦਸ਼ਾਹ ਨੂੰ ਜ਼ਫ਼ਰਨਾਮੇ ਰਾਹੀਂ ਸਾਫ਼ ਕਰ ਦਿੰਦੇ ਹਨ ਅਤੇ ਬਾਕੀ ਦੀਆਂ ਲਈ ਮੁਲਾਕਾਤ ਕਰਨੀ ਚਾਹੁੰਦੇ ਸਨ। ਗੁਰੂ ਸਾਹਿਬ ਮੁਗ਼ਲ ਜਰਨੈਲਾਂ ਦੁਆਰਾ ਕੀਤੀਆਂ ਵਧੀਕੀਆਂ ਤੋਂ ਜਾਣੂ ਕਰਵਾ ਕੇ ਉਨ੍ਹਾਂ ਨੂੰ ਸਜ਼ਾ ਦਿਵਾਉਣੀ ਚਾਹੁੰਦੇ ਸਨ ਤਾਂ ਕਿ ਬਾਦਸ਼ਾਹ ਆਪਣੇ ਤਖ਼ਤ ਦੀ ਮਾਣ-ਮਰਯਾਦਾ ਨੂੰ ਬਹਾਲ ਰੱਖਦੇ ਹੋਏ ਅੱਲਾਹ ਦੀ ਦਰਗਾਹ ਵਿਚ ਸ਼ਰਮਿੰਦਾ ਨਾ ਹੋਵੇ। ਪਰ ਫਿਰ ਵੀ ਜੇਕਰ ਬਾਦਸ਼ਾਹ ਨਿਰਪੱਖ ਹੋ ਕੇ ਗੱਲ ਨਹੀਂ ਕਰਦਾ ਅਤੇ ਆਪਣੇ ਜਰਨੈਲਾਂ ਦਾ ਪੱਖ ਪੂਰਦਾ ਹੈ ਤਾਂ ਉਹ ਵੀ ਅਧਰਮ ਅਤੇ ਅਨੈਤਿਕਤਾ ਦੇ ਰਾਹ 'ਤੇ ਵੀ ਚੱਲਦਾ ਹੈ ਤਾਂ ਇਸਲਾਮ ਅਨੁਸਾਰ ਕਿਆਮਤ ਦੇ ਦਿਨ ਅੱਲਾਹ ਇਸ ਧਰਤੀ 'ਤੇ ਆਵੇਗਾ ਅਤੇ ਉਸ ਦਿਨ ਸਭ ਮੁਰਦੇ ਉੱਠ ਖਲੋਣਗੇ, ਉਸ ਦਿਨ ਉਨ੍ਹਾਂ ਦੇ ਕਰਮਾਂ ਦੇ ਹਿਸਾਬ ਨਾਲ ਅੱਲਾਹ ਉਨ੍ਹਾਂ ਨੂੰ ਦੋਜ਼ਖ਼ ਅਤੇ ਬਹਿਸ਼ਤ ਦੇਵੇਗਾ। ਭਾਵੇਂ ਕਿ ਸਿੱਖ ਧਰਮ ਸਵਰਗ-ਨਰਕ ਵਿਚ ਵਿਸ਼ਵਾਸ ਨਹੀਂ ਰੱਖਦਾ ਫਿਰ ਵੀ ਗੁਰੂ ਸਾਹਿਬ ਔਰੰਗਜ਼ੇਬ ਨੂੰ ਇਹ ਸਭ ਗੱਲਾਂ ਉਸ ਨੂੰ ਉਸ ਦੇ ਆਪਣੇ ਧਰਮ ਇਸਲਾਮ ਮੁਤਾਬਿਕ ਅਮਲ ਕਰਨ ਨਾ ਕਰਨ ਦੀ ਭੁੱਲ ਮਹਿਸੂਸ ਕਰਾਉਣ ਵਾਸਤੇ ਲਿਖਦੇ ਹਨ। ਗੁਰੂ ਸਾਹਿਬ ਉਸ ਦਿਨ ਤਕ ਵੀ ਇੰਤਜ਼ਾਰ ਕਰਨ ਨੂੰ ਤਿਆਰ ਹਨ ਅਤੇ ਬਾਦਸ਼ਾਹ ਨੂੰ ਝੰਜੋੜਦੇ ਹੋਏ ਕਹਿੰਦੇ ਹਨ ਕਿ ਖੁਦਾ ਦੀ ਕਚਹਿਰੀ ਵਿਚ ਮੈਂ ਵੀ ਹਾਜ਼ਰ ਹੋਵਾਂਗਾ ਅਤੇ ਉਸ ਦਿਨ ਵਜ਼ੀਰ ਖਾਂ ਦੇ ਜ਼ੁਲਮਾਂ ਅਤੇ ਕੁਕਰਮਾਂ ਲਈ ਤੈਨੂੰ ਵੀ ਗਵਾਹੀ ਦੇਣੀ ਪਵੇਗੀ:

*ਕਿ ਮਾ ਬਾਰਗਹਿ ਹਜ਼ਰਤ ਆਯਮ ਸ਼ੁਮਾ।*
*ਅਜ਼ਾਂ ਰੋਜ਼ ਬਾਸ਼ੀ ਵ ਸ਼ਾਹਿਦ ਸ਼ੁਮਾ।੮੧।*

ਪਰ ਇਸ ਸਭ ਕੁਝ ਤੋਂ ਬਚਣ ਲਈ ਬਾਦਸ਼ਾਹ ਵਾਸਤੇ ਇਹ ਜ਼ਰੂਰੀ ਹੈ ਕਿ ਉਹ ਪਰਮਾਤਮਾ ਨੂੰ ਸਰਵਉੱਚ ਮੰਨ ਕੇ ਉਸ ਦੀ ਅਧੀਨਗੀ ਕਬੂਲੇ ਅਤੇ ਮਾਨਵਤਾ ਦੇ ਰਸਤੇ ਉੱਤੇ ਚੱਲ ਕੇ ਬੇਗੁਨਾਹਾਂ ਅਤੇ ਮਾਸੂਮਾਂ ਦੇ ਹਿੱਤਾਂ ਦੀ ਰਾਖੀ ਕਰੇ। ਧਾਰਮਿਕ ਕਦਰਾਂ-ਕੀਮਤਾਂ ਜੋ ਪੈਗੰਬਰ ਦੁਆਰਾ ਨਿਰਧਾਰਿਤ ਕੀਤੀਆਂ ਗਈਆਂ ਹਨ ਅਤੇ ਜਿਨ੍ਹਾਂ ਨੂੰ ਧਰਮ-ਗ੍ਰੰਥ ਵਿਚ ਸੰਭਾਲ ਕੇ ਰੱਖਿਆ ਹੋਇਆ ਹੈ, ਉਨ੍ਹਾਂ ਨੂੰ ਅਮਲੀ ਜਾਮਾ ਪਹਿਨਾਵੇ ਨਾ ਕਿ ਉਨ੍ਹਾਂ ਦੀਆਂ ਝੂਠੀਆਂ ਕਸਮਾਂ ਖਾ ਕੇ ਚਮਕੌਰ ਦੀ ਜੰਗ ਵਾਂਗ ਚਾਲੀ ਭੁੱਖੇ ਸੂਰਬੀਰਾਂ 'ਤੇ ਬਿਨਾਂ ਕਿਸੇ ਕਚਹਿਰੀ ਵਿਚ ਮੁਕੱਦਮਾ ਚਲਾਏ, ਨਾ ਕੋਈ ਵਿਸ਼ੇਸ਼ ਦੋਸ਼ ਨਿਰਧਾਰਿਤ ਕੀਤੇ ਭੁੱਖੇ ਕੁੱਤਿਆਂ ਵਾਂਗ ਭਾਰੀ ਲਸ਼ਕਰ ਸਮੇਤ ਉਨ੍ਹਾਂ 'ਤੇ ਟੁੱਟ ਪਵੇ। ਇਸ ਤਰ੍ਹਾਂ ਕਰਨਾ ਨਾ ਤਾਂ ਮਰਦਾਨਗੀ ਹੈ ਅਤੇ ਨਾ ਹੀ ਇਹ ਦੀਨ-ਧਰਮ ਦੇ ਅਨੁਕੂਲ ਹੈ। ਗੁਰੂ ਸਾਹਿਬ ਔਰੰਗਜ਼ੇਬ ਨੂੰ ਇਸੇ ਕਿਸਮ ਦਾ ਬਾਦਸ਼ਾਹ ਮੰਨਦੇ ਹਨ ਜੋ

ਕਿ ਆਪਣੀ ਤਾਕਤ ਜਾਂ ਚੁਸਤੀ ਚਲਾਕੀ ਤੇ ਧੋਖੇ ਦੇ ਜ਼ੋਰ ਨਾਲ ਤਖ਼ਤ 'ਤੇ ਤਾਂ ਬੈਠਾ ਹੈ ਪਰ ਮਨੁੱਖੀ ਕਦਰਾਂ-ਕੀਮਤਾਂ ਤੋਂ ਸੱਖਣਾ ਹੈ:

*ਸ਼ਾਹਨਸ਼ਾਹ ਅਉਰੰਗਜ਼ੇਬ ਆੱਲਮੀਨ।*
*ਕਿ ਦਾਰਾਇ ਦੌਰ ਅਸਤ ਦੂਰ ਅਸਤ ਦੀਨ।੯੪।*

ਜ਼ਫ਼ਰਨਾਮੇ ਵਿਚ ਗੁਰੂ ਸਾਹਿਬ ਬਾਦਸ਼ਾਹ ਨੂੰ ਸਪਸ਼ਟ ਕਰਦੇ ਹਨ ਕਿ ਆਪਣੇ ਦੀਨ ਦਾ ਪ੍ਰਚਾਰ ਕਰਨਾ ਮਾੜੀ ਗੱਲ ਨਹੀਂ, ਆਪਣੇ ਦੀਨ ਨੂੰ ਫੈਲਾਉਣਾ ਮਾੜਾ ਨਹੀਂ, ਪਰ ਇਹ ਸਭ ਕੁਝ ਕਰਨ ਲਈ ਤਲਵਾਰ ਦਾ ਸਹਾਰਾ ਲੈਣਾ ਕਿਸੇ ਪ੍ਰਕਾਰ ਵੀ ਠੀਕ ਨਹੀਂ। ਆਪਣੇ ਦੀਨ ਨੂੰ ਫੈਲਾਉਣਾ ਅਤੇ ਆਪਣੇ ਪੈਗੰਬਰ ਦੀਆਂ ਸਿੱਖਿਆਵਾਂ ਦਾ ਪ੍ਰਚਾਰ ਕਰਨਾ ਉਦੋਂ ਤਕ ਹੀ ਠੀਕ ਹੈ ਜਦੋਂ ਤਕ ਅਜਿਹਾ ਕਰਦੇ ਹੋਏ ਦੂਜੇ ਦੀਨ ਦੇ ਲੋਕਾਂ ਦਾ ਮਾਣ-ਸਤਿਕਾਰ ਵੀ ਬਹਾਲ ਰਹੇ ਭਾਵ ਜਬਰਦਸਤੀ ਆਪਣੇ ਮਜ਼ਹਬ ਦਾ ਪ੍ਰਚਾਰ ਕਰਨਾ ਵੀ ਮਾਨਵਤਾ ਅਤੇ ਮਾਨਵੀ ਕਦਰਾਂ-ਕੀਮਤਾਂ ਨੂੰ ਠੇਸ ਪਹੁੰਚਾਉਣਾ ਹੈ। ਇਸ ਲਈ ਦੀਨ ਦਾ ਪ੍ਰਚਾਰ ਕਰਨ ਸਮੇਂ ਪਰਮਾਤਮਾ ਨੂੰ ਹਮੇਸ਼ਾਂ ਯਾਦ ਰੱਖਣਾ ਚਾਹੀਦਾ ਹੈ ਤਾਂ ਹੀ ਸਹੀ ਅਰਥਾਂ ਵਿਚ ਧਰਮ ਦਾ ਪ੍ਰਚਾਰ ਅਤੇ ਪ੍ਰਸਾਰ ਸੰਭਵ ਹੋ ਸਕਦਾ ਹੈ:

*ਕਿ ਈਂ ਕਾਰਿ ਨੇਕ ਅਸਤ ਦੀਂ ਪਰਵਰੀ।*
*ਚੁ ਯਜ਼ਦਾਂ ਸ਼ਨਾਸੀ ਬ ਜਾਂ ਬਰਤਰੀ।੮੪।*

ਗੁਰੂ ਸਾਹਿਬ ਬਾਦਸ਼ਾਹ ਨੂੰ ਸਪਸ਼ਟ ਕਰਦੇ ਹਨ ਕਿ ਅਨੈਤਿਕਤਾ ਅਤੇ ਅਧਰਮ ਦੇ ਰਾਹ 'ਤੇ ਚੱਲਣ ਵਾਲਾ ਵਿਅਕਤੀ ਕਦੇ ਵੀ ਜਿੱਤ ਹਾਸਲ ਨਹੀਂ ਕਰ ਸਕਦਾ। ਜਿੱਤ ਹਮੇਸ਼ਾਂ ਉਸੇ ਵਿਅਕਤੀ ਦੀ ਹੁੰਦੀ ਹੈ ਜੋ ਪਰਮਾਤਮਾ ਦਾ ਓਟ-ਆਸਰਾ ਲੈ ਕੇ ਨੀਤੀ ਅਤੇ ਧਰਮ ਦੇ ਰਾਹ 'ਤੇ ਚੱਲਦਾ ਹੈ। ਪਰਮਾਤਮਾ ਆਪ ਆਪਣੇ ਸੇਵਕ ਦੀ ਹਰ ਮੋੜ 'ਤੇ ਰੱਖਿਆ ਕਰਦਾ ਹੈ ਅਤੇ ਉਸ ਨੂੰ ਹਰ ਮੁਸ਼ਕਿਲ ਵਿੱਚੋਂ ਬਾਹਰ ਕੱਢਦਾ ਹੈ। ਇਸ ਲਈ ਕੀ ਹੋਇਆ ਜੇਕਰ ਤੇਰੀਆਂ ਲੱਖਾਂ ਫ਼ੌਜ ਨੇ ਧੋਖੇ ਨਾਲ ਮੇਰੇ ਕੁਝ ਭੁਝੰਗੀ ਅਤੇ ਚਾਰ ਪੁੱਤਰ ਸ਼ਹੀਦ ਕਰ ਦਿੱਤੇ ਪਰ ਫਿਰ ਵੀ ਉਹ ਇਨ੍ਹਾਂ ਦੇ ਜਨਮ ਦਾਤੇ (ਗੁਰੂ ਸਾਹਿਬ) ਨੂੰ ਫੜਨ ਅਤੇ ਮਾਰਨ ਵਿਚ ਅਸਫਲ ਰਹੇ ਹਨ:

*ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ।*
*ਕਿ ਬਾਕੀ ਬਿਮਾਂਦਾ ਸਤ ਪੇਚੀਦਹ ਮਾਰ।੭੮।*

ਗੁਰੂ ਸਾਹਿਬ ਦਾ ਫੌਜਾਂ ਦੇ ਬੇਮਿਸਾਲ ਘੇਰੇ ਵਿੱਚੋਂ ਬਚ ਕੇ ਨਿਕਲ ਜਾਣਾ ਹੀ ਧਰਮ ਅਤੇ ਨੈਤਿਕਤਾ ਦੀ ਜਿੱਤ ਹੈ। ਗੁਰੂ ਸਾਹਿਬ ਬਾਦਸ਼ਾਹ ਨੂੰ ਕਹਿੰਦੇ ਹਨ ਕਿ ਤੈਨੂੰ ਆਪਣੀਆਂ ਬੇਸ਼ੁਮਾਰ ਫੌਜਾਂ ਅਤੇ ਬੇਅੰਤ ਧਨ-ਦੌਲਤ ਵਿਅਕਤੀ ਨੂੰ ਅਧਰਮ ਅਤੇ ਅਨੈਤਿਕਤਾ ਦੇ ਰਾਹ ਲੈ ਜਾਂਦਾ ਹੈ ਪਰ ਪਰਮਾਤਮਾ ਦੀ ਰਜ਼ਾ ਵਿਚ ਰਹਿਣ ਵਾਲੇ ਵਿਅਕਤੀ ਧਰਮ ਅਤੇ ਨੈਤਿਕਤਾ ਤੋਂ ਜ਼ਰਾ ਜਿੰਨਾ ਵੀ ਨਹੀਂ ਥਿੜਕਦੇ। ਇਸ ਲਈ

ਗੁਰੂ ਸਾਹਿਬ ਹਰ ਹਾਲਾਤ ਵਿਚ ਪਰਮਾਤਮਾ ਨੂੰ ਯਾਦ ਕਰਦੇ ਅਤੇ ਉਸੇ 'ਤੇ ਭਰੋਸਾ ਰੱਖਦੇ ਹੋਏ ਬਾਦਸ਼ਾਹ ਨੂੰ ਕਹਿੰਦੇ ਹਨ ਕਿ:

*ਕਿ ਊ ਰਾ .ਗ਼ੂਰ ਅਸਤ ਬਰ ਮੁਲਕੁ ਮਾਲ।*
*ਵਾ ਮਾ ਰਾ ਪਨਾਹ ਅਸਤ ਯਜ਼ਦਾਂ ਅਕਾਲ।੧੦੬।*

ਇਸ ਤਰ੍ਹਾਂ ਉਪਰੋਕਤ ਵਿਚਾਰਾਂ ਤੋਂ ਸਪਸ਼ਟ ਹੈ ਕਿ ਜ਼ਫ਼ਰਨਾਮਾ ਵਿਅਕਤੀ ਨੂੰ ਧਰਮ ਅਤੇ ਨੈਤਿਕਤਾ ਦੇ ਰਾਹ 'ਤੇ ਚੱਲਣ ਦਾ ਸਪਸ਼ਟ ਸੰਕੇਤ ਕਰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਨੌਵੇਂ ਗੁਰੂ ਜੀ ਨੇ ਧਰਮ ਅਤੇ ਨੈਤਿਕਤਾ ਦੇ ਰਾਹ 'ਤੇ ਚੱਲਦੇ ਹੋਏ ਆਪਣਾ ਸੀਸ ਦੇ ਦਿੱਤਾ। ਇਸੇ ਰਾਹ 'ਤੇ ਚੱਲਦੇ ਹੋਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਰਵਾਰ ਵਿਛੜ ਗਿਆ, ਪਰਵਾਰਕ ਸ਼ਹੀਦੀਆਂ ਹੋਈਆਂ, ਸਭ ਤੋਂ ਪਿਆਰੇ ਖਾਲਸੇ ਨੂੰ ਘੋਰ ਕਸ਼ਟਾਂ ਦਾ ਸਾਹਮਣਾ ਕਰਨਾ ਪਿਆ; ਪਰ ਗੁਰੂ ਸਾਹਿਬ ਇਸ ਰਾਹ ਤੋਂ ਕਦੀ ਵੀ ਨਹੀਂ ਥਿੜਕੇ। ਜ਼ਫ਼ਰਨਾਮਾ ਗੁਰੂ ਸਾਹਿਬ ਦੇ ਧਰਮ ਅਤੇ ਨੈਤਿਕਤਾ ਦੇ ਰਾਹ 'ਤੇ ਚੱਲਣ ਦਾ ਦ੍ਰਿੜ੍ਹ ਸੰਕਲਪ ਅਤੇ ਸਬੂਤ ਪੇਸ਼ ਕਰਦਾ ਹੈ।

ਗੁਰੂ ਸਾਹਿਬ ਦੁਆਰਾ ਦਰਸਾਏ ਇਸੇ ਰਸਤੇ ਨੇ ਖਾਲਸਾ ਪੰਥ ਨੂੰ ਨਵੀਂ ਦਿਸ਼ਾ ਪ੍ਰਦਾਨ ਕੀਤੀ ਅਤੇ ਖਾਲਸੇ ਨੇ ਆਉਣ ਵਾਲੇ ਸਮੇਂ ਵਿਚ ਅਨੇਕਾਂ ਝੱਖੜਾਂ ਅਤੇ ਜ਼ਾਲਮ ਹਨੇਰੀਆਂ ਦੇ ਸਮੇਂ ਦੌਰਾਨ ਦ੍ਰਿੜ੍ਹਤਾ ਨਾਲ ਧਰਮ ਅਤੇ ਨੀਤੀ ਦੇ ਰਸਤੇ 'ਤੇ ਚੱਲਦੇ ਹੋਏ ਸਮਾਜ ਦੀ ਅਗਵਾਈ ਕੀਤੀ। ਜ਼ਫ਼ਰਨਾਮਾ ਸਿੱਖਾਂ ਲਈ ਹਮੇਸ਼ਾਂ ਇਸੇ ਰਸਤੇ 'ਤੇ ਚੱਲਣ ਦਾ ਪ੍ਰੇਰਨਾ-ਸ੍ਰੋਤ ਬਣਿਆ ਚਲਿਆ ਆ ਰਿਹਾ ਹੈ ਅਤੇ ਬਣਿਆ ਰਹੇਗਾ। ■

## ਹਮ ਇਹ ਕਾਜ ਜਗਤ ਮੋ ਆਏ...

(ਸਫ਼ਾ ੯ ਦਾ ਬਾਕੀ ਹਿੱਸਾ)

ਚੰਦ ਨਾਰੰਗ ਅਨੁਸਾਰ, "ਜੇਕਰ ਗੁਰੂ ਗੋਬਿੰਦ ਸਿੰਘ ਜੀ ਔਰੰਗਜ਼ੇਬ ਜਿਹੇ ਜ਼ਾਲਮ ਸਮਰਾਟ ਦੇ ਟਾਕਰੇ ਵਿਚ ਉਸ ਸਮੇਂ ਨਾ ਆਉਂਦੇ ਤਾਂ ਹਿੰਦੂ ਧਰਮ ਦਾ ਦੀਵਾ ਸਦਾ ਲਈ ਗੁੱਲ ਹੋ ਜਾਂਦਾ।"

ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਦਰਸਾਏ ਸਰਬ-ਸਾਂਝੀਵਾਲਤਾ ਦੇ ਪੈਗ਼ਾਮ ਨੂੰ ਤਦ ਹੀ ਅੱਗੇ ਲੈ ਜਾ ਸਕਾਂਗੇ ਜੇਕਰ ਅਸੀਂ ਧਰਮ ਦੇ ਖੇਤਰ ਵਿਚ ਸਤਿਗੁਰਾਂ ਦੇ ਪਾਏ ਪੂਰਨਿਆਂ 'ਤੇ ਚੱਲਦੇ ਹੋਏ ਕਥਨੀ ਤੇ ਕਰਨੀ ਦੇ ਸੂਰੇ ਬਣਾਂਗੇ। ਆਓ! ਦਸਮੇਸ਼ ਪਿਤਾ ਜੀ ਦਾ ਪਾਵਨ ਪ੍ਰਕਾਸ਼ ਪੁਰਬ ਮਨਾਉਂਦੇ ਹੋਏ ਆਪ ਜੀ ਦੀ ਦ੍ਰਿੜ੍ਹਾਈ ਸਿੱਖਿਆ, 'ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ' ਅਤੇ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਦੇ ਅਨੁਸਾਰੀ ਹੋ, ਦੇਹਧਾਰੀ ਗੁਰੂਆਂ ਦੇ ਭਰਮ-ਜਾਲ 'ਚੋਂ ਨਿਕਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲੱਗੀਏ ਅਤੇ ਬਾਣੀ ਤੇ ਬਾਣੇ ਦੇ ਧਾਰਨੀ ਬਣ, ਜੀਵਨ ਸਫ਼ਲਾ ਕਰੀਏ। ■

# ਸ੍ਰੀ ਹਰਿ ਰਾਇ ਸਾਹਿਬ ਜੀ ਦੇ ਜੀਵਨ ਕਾਰਨਾਮਿਆਂ ਦੀ ਵਰਤਮਾਨ ਪ੍ਰਸੰਗਿਕਤਾ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਗੁਰਮਤਿ ਵਿਚ ਸਾਰੇ ਸੰਸਾਰਕ ਰਿਸ਼ਤਿਆਂ ਤੋਂ ਵੱਡਾ ਅਤੇ ਉੱਤਮ ਰਿਸ਼ਤਾ ਆਤਮਾ ਅਤੇ ਪਰਮ-ਆਤਮਾ ਦਾ ਹੈ। ਇਸ ਤੋਂ ਬਾਅਦ ਗੁਰੂ ਅਤੇ ਸਿੱਖ ਦਾ ਪਵਿੱਤਰ ਅਤੇ ਪਾਕ ਰਿਸ਼ਤਾ ਹੈ। ਜਦੋਂ ਆਤਮਾ ਸੰਸਾਰਕ ਵਿਸ਼ੇ-ਵਿਕਾਰਾਂ, ਲਾਲਸਾਵਾਂ ਅਤੇ ਅਮੁੱਕ ਤ੍ਰਿਸ਼ਨਾਵਾਂ ਤੋਂ ਮੁਕਤ ਹੋ ਜਾਂਦੀ ਹੈ ਅਤੇ ਇਸ ਦੇ ਉੱਪਰੋਂ ਅਭਿਮਾਨ ਅਤੇ ਅਗਿਆਨਤਾ ਦੇ ਬੱਦਲ ਛਟ ਜਾਂਦੇ ਹਨ ਅਤੇ ਆਤਮਾ ਅਤੇ ਪਰਮ-ਆਤਮਾ ਦੇ ਦਰਮਿਆਨ ਵਿੱਚੋਂ "ਕੂੜ ਕੀ ਪਾਲ" ਟੁੱਟ ਜਾਂਦੀ ਹੈ ਤਾਂ ਇਹ "ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥" ਤਥਾ "ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥" ਹੋ ਨਿੱਬੜਦੇ ਹਨ ਅਤੇ ਇਸੇ ਤਰ੍ਹਾਂ ਜਦੋਂ ਸਿੱਖ ਆਪਣੇ ਗੁਰੂ, ਜੋ ਪਰਮੇਸਰ ਰੂਪ ਹੀ ਹੈ" "ਗੁਰੁ ਪਰਮੇਸਰੁ ਏਕੋ ਜਾਣੁ॥" ਨੂੰ ਪੂਰਨ ਰੂਪ ਵਿਚ ਸਮਰਪਿਤ ਹੋ ਜਾਂਦਾ ਹੈ, ਸਤਿਗੁਰੂ ਇਸ ਨੂੰ "ਮਨਿ ਜੀਤੈ ਜਗੁ ਜੀਤੁ॥" ਆਖ ਕੇ ਸਮਝਾਉਂਦਾ ਹੈ। ਅਜਿਹੀ ਪ੍ਰਾਪਤੀ ਉਪਰੰਤ ਮਨੁੱਖ ਭਾਣੇ ਵਿਚ ਵਿਚਰਨ ਦੀ ਜਾਚ ਸਿੱਖ ਲੈਂਦਾ ਹੈ ਅਤੇ ਉਸ ਦਾ ਜੀਵਨ ਗੁਰਮਤਿ-ਅਨੁਸਾਰੀ "ਸਿਖੀ ਸਿਖਿਆ ਗੁਰ ਵੀਚਾਰਿ॥" ਵਾਲਾ ਹੋ ਜਾਂਦਾ ਹੈ ਤਾਂ ਉਹ "ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥" ਤਥਾ ਗੁਰੂ ਨਾਲ ਇਕ-ਰੂਪ ਹੋ ਜਾਂਦਾ ਹੈ। ਗੁਰੂ-ਸਿੱਖ ਜਾਂ ਗੁਰੂ-ਚੇਲੇ ਦਾ ਇਕ-ਰੂਪ ਹੋਣ ਵਾਲਾ ਰਿਸ਼ਤਾ ਹੋਰ ਕਿਸੇ ਧਰਮ ਵਿਚ ਨਹੀਂ ਹੈ। ਕਿਸੇ ਵੀ ਹੋਰ ਧਾਰਮਿਕ ਰਹਿਬਰ ਨੇ ਆਪਣੇ ਚੇਲੇ ਜਾਂ ਸ਼ਿਸ਼ ਨੂੰ ਆਪਣਾ ਸਥਾਨ ਅਤੇ ਸਤਿਕਾਰ ਨਹੀਂ ਦਿੱਤਾ। ਇਹ ਪਰੰਪਰਾ ਕੇਵਲ ਤੇ ਕੇਵਲ ਸਿੱਖੀ ਵਿਚ ਹੀ ਹੈ ਜੋ ਅਦੁੱਤੀ ਹੈ, ਨਿਰਾਲੀ ਅਤੇ ਵਿਲੱਖਣ ਹੈ। ਨਿਰਸੰਦੇਹ ਭਾਣੇ ਵਿਚ ਵਿਚਰਨਾ ਜਾਂ ਭਾਣਾ ਮੰਨਣਾ ਬਹੁਤ ਕਠਿਨ ਕਾਰਜ ਹੈ। ਸਤਿਗੁਰੂ ਜੀ ਖੁਦ ਹੀ ਇਸ ਸੱਚਾਈ ਨੂੰ ਇਉਂ ਬਿਆਨ ਕਰਦੇ ਹਨ:

*ਸੁਹੇਲਾ ਕਹਨੁ ਕਹਾਵਨੁ॥ ਤੇਰਾ ਬਿਖਮੁ ਭਾਵਨੁ॥* *(ਪੰਨਾ ੫੧)*

ਇਸ ਸਾਰੀ ਪ੍ਰਕ੍ਰਿਆ ਵਿਚ ਸਭ ਤੋਂ ਮਹੱਤਵਪੂਰਨ ਗੱਲ ਹੈ "ਗੁਰੂ, ਸਿਧਾਂਤ ਜਾਂ ਗੁਰਮਤਿ ਸਿਧਾਂਤ" ਦੀ ਜੋ "ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥" ਅਤੇ "ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥ ਜੋ ਗੁਰੁ ਦਸੈ

** ਚੇਅਰਮੈਨ ਪੱਛੜੀਆਂ ਸ਼੍ਰੇਣੀਆਂ ਕਮਿਸ਼ਨ, ਪੰਜਾਬ ਅਤੇ ਸਾਬਕਾ ਪ੍ਰਧਾਨ ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਵਾਟ ਮੁਰੀਦਾ ਜੋਲੀਐ॥ "ਦੇ ਧਾਰਨੀ ਹੋਣ ਦੀ। ਗੁਰਸਿੱਖ ਲਈ ਇਹ ਸਭ ਤੋਂ ਉੱਤਮ ਜੀਵਨ-ਜੁਗਤ ਹੈ। ਇਹ ਸਿੱਖ ਦੇ ਗੁਰੂ ਨੂੰ ਪੂਰਨ ਰੂਪ ਵਿਚ ਸਮਰਪਿਤ ਹੋਣ ਦੀ ਖੇਡ ਹੈ, ਜਿਸ ਬਾਰੇ ਸ੍ਰੀ ਗੁਰੂ ਅਮਰ ਦਾਸ ਜੀ ਇਉਂ ਸਮਝਾਉਂਦੇ ਹਨ:

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥ (ਪੰਨਾ ੯੧੮)*

ਦੁਨੀਆਂ ਦੇ ਅਜ਼ੀਮ ਅਤੇ ਅਦੁੱਤੀ ਰਹਿਬਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ "ਜੀਵਨ-ਜੁਗਤ" ਅਤੇ "ਗੁਰਮਤਿ ਸਿਧਾਂਤ" ਜਗਤ ਦੇ ਸਾਹਮਣੇ ਰੱਖੇ ਅਤੇ ਉਨ੍ਹਾਂ ਪਿੱਛੋਂ ੯ ਗੁਰੂ ਸਾਹਿਬਾਨ ਨੇ ਕਠਿਨ ਘਾਲਨਾਵਾਂ ਘਾਲ ਕੇ, ਕੁਰਬਾਨੀਆਂ ਦੇ ਕੇ ਅਤੇ ਮਹਾਨ ਸ਼ਹੀਦੀਆਂ ਪਾ ਕੇ ਨਿਭਾਏ ਅਤੇ ਆਪਣੇ ਸਿਧਾਂਤ ਲਈ "ਮਰ-ਮਿਟਣ" ਤਥਾ ਸ਼ਹੀਦੀ ਦੇਣ "ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥ ਅਤੇ "ਸੀਸ ਦੀਆ ਪਰ ਸਿਰਰੁ ਨ ਦੀਆ" ਦਾ ਨਵਾਂ ਅਤੇ ਨਿਰਾਲਾ ਰਸਤਾ ਦਿਖਾਇਆ। ਗੁਰਮਤਿ ਵਿਚ "ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ॥" ਅਤੇ "ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥" ਦਾ ਮਹਾਨ ਸਿਧਾਂਤ ਹੈ। ਗੁਰੂ ਇਕ ਹੈ, ਗੁਰ ਸਿਧਾਂਤ ਇਕ ਹੈ, ਜੋ ਸਾਰਿਆਂ ਲਈ ਇੱਕੋ ਜਿਤਨਾ ਜ਼ਰੂਰੀ ਸਤਿਕਾਰਤ ਅਤੇ ਮਹੱਤਵਪੂਰਨ ਹੈ ਤਥਾ ਗੁਰੂ ਅਤੇ ਗੁਰਸਿੱਖਾਂ, ਗੁਰੂ ਪੁੱਤਰਾਂ, ਗੁਰੂ ਭਾਈਆਂ ਅਤੇ ਗੁਰੂ ਮਿਤਾਂ ਲਈ। ਗੁਰਮਤਿ ਦੀ ਇਹੋ ਹੀ ਮਹਾਨਤਾ ਹੈ ਕਿ ਇਸ ਵਿਚ ਕੋਈ ਊਚ-ਨੀਚ ਨਹੀਂ ਹੈ, ਉੱਤਮ ਜਾਂ ਨੀਵਾਂ ਨਹੀਂ ਹੈ, ਛੋਟਾ-ਵੱਡਾ ਨਹੀਂ ਹੈ। ਗੁਰਮਤਿ ਸਿਧਾਂਤ ਦੇ ਸਾਹਮਣੇ ਸਭ ਬਰਾਬਰ ਹਨ। "ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ॥" ਹਨ। ਜਿਹੜੇ ਮਨੁੱਖ ਆਪਣੇ ਸਿਧਾਂਤ ਤੋਂ ਡੋਲੇ, ਡਿੱਗੇ ਅਤੇ ਬੇਮੁਖ ਹੋਏ ਉਨ੍ਹਾਂ ਨਾਲ ਗੁਰੂ ਜੀ ਨੇ ਆਪਣਾ ਰਿਸ਼ਤਾ ਨਹੀਂ ਰੱਖਿਆ ਕਿਉਂਕਿ ਆਪਣੇ ਨਿੱਜੀ ਸੁਆਰਥਾਂ ਲਈ ਉੱਤਮ ਸਿਧਾਂਤ ਨਾਲ ਸਮਝੌਤਾ ਕਰਨਾ ਤਾਂ ਬਹੁਤ ਵੱਡਾ ਸੱਭਿਆਚਾਰਕ ਅਤੇ ਸਦਾਚਾਰਕ ਵਿਭਚਾਰ ਹੈ। ਗੁਰਮਤਿ ਵਿਚ ਤਾਂ "ਸਿਰੁ ਧਰਿ ਤਲੀ ਗਲੀ ਮੇਰੀ ਆਉ॥" ਅਤੇ "ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥" ਅਤੇ "ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥ ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥" ਦਾ ਮਹਾਨ ਸਿਧਾਂਤ ਹੈ। ਇਹੋ ਹੀ ਗੁਰਮਤਿ ਸੱਭਿਆਚਾਰ ਹੈ। ਇਸ ਸਿਧਾਂਤ ਉੱਤੇ ਚੱਲਦਿਆਂ ਹੀ ਗੁਰਸਿੱਖਾਂ, ਗੁਰਮੁਖ ਜਿਉੜਿਆਂ ਨੇ ਪੁੱਠੇ ਲਟਕੇ, ਖੱਲ੍ਹਾਂ ਲੁਹਾ ਲਈਆਂ, ਖੋਪਰ ਲੁਹਾ ਲਏ, ਬੰਦ-ਬੰਦ ਕਟਵਾ ਲਏ, ਕੀਮਾ-ਕੀਮਾ ਹੋ ਗਏ ਪਰੰਤੂ ਉਨ੍ਹਾਂ ਨੇ "ਧਰਮ (ਸਿਧਾਂਤ) ਨਹੀਂ ਹਾਰਿਆ।" ਗੁਰਮਤਿ ਵਿਚ ਲੋਭ, ਲਾਲਚ, ਤਮਾ, ਤ੍ਰਿਸ਼ਨਾਵਾਂ ਅਤੇ ਲਾਲਸਾਵਾਂ ਨਾਲੋਂ ਸਤ, ਸੰਤੋਖ, ਸੰਜਮ ਅਤੇ ਸਬਰ ਨੂੰ ਅਤੀ ਉੱਤਮ ਸਮਝਿਆ ਗਿਆ ਹੈ। ਇਹੋ ਹੀ ਕਾਨੂੰਨੇ-ਕੁਦਰਤ ਹੈ। ਇਸ ਸਬਰ, ਸੰਜਮ ਅਤੇ ਸੰਤੋਖ ਦੇ ਨਿਯਮ ਅਨੁਸਾਰ ਹੀ ਚੰਦ, ਸੂਰਜ, ਧਰਤੀ ਅਤੇ ਤਾਰੇ-ਸਿਤਾਰੇ ਆਪਣੇ-ਆਪਣੇ

ਘੇਰੇ ਅੰਦਰ ਘੁੰਮ ਰਹੇ ਹਨ, ਕਾਰਜਸ਼ੀਲ ਹਨ। ਜੇਕਰ ਇੱਥੇ ਸੰਜਮ ਟੁੱਟ ਜਾਏ ਤਾਂ ਸਾਰੇ ਬ੍ਰਹਿਮੰਡ ਵਿਚ ਮੁਕੰਮਲ ਵਿਨਾਸ਼ਕਾਰੀ ਸਥਿਤੀ ਪੈਦਾ ਹੋ ਜਾਵੇਗੀ। ਸਬਰ ਅਤੇ ਸੰਜਮ ਵਿਚ ਵਿਚਰਦਿਆਂ ਮਨੁੱਖ ਕੁਦਰਤ ਦੀ ਮੁੱਖ ਧਾਰਾ ਨਾਲ ਜੁੜ ਕੇ ਮਹਾਨ ਹੋ ਜਾਂਦਾ ਹੈ ਪਰੰਤੂ ਇਸ ਨਾਲੋਂ ਟੁੱਟ ਕੇ ਭਾਵ ਮਨਮਤਿ ਧਾਰਨ ਕਰਕੇ ਇਸ ਮੁੱਖ ਧਾਰਾ ਤੋਂ ਟੁੱਟ ਜਾਂਦਾ ਹੈ ਅਤੇ ਉਹ ਅਲੱਗ-ਥਲੱਗ ਪੈ ਜਾਂਦਾ ਹੈ। ਸਤਿਗੁਰਾਂ ਦਾ ਫੁਰਮਾਨ ਹੈ:

*ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥*
*ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥* *(ਪੰਨਾ ੧੩੮੪)*

ਰਾਮ ਰਾਇ ਨੇ ਸਬਰ, ਸੰਤੋਖ ਅਤੇ ਸੰਜਮ ਨੂੰ ਤਿਆਗ ਕਰਕੇ ਨਿੱਜੀ ਸੁਆਰਥਾਂ ਦੀ ਪ੍ਰਾਪਤੀ ਹਿੱਤ ਰਾਜ-ਦਰਬਾਰ ਦਾ ਪ੍ਰਭਾਵ ਕਬੂਲ ਕਰਕੇ ਵੱਡਾ ਉਪੱਦਰਵ ਕੀਤਾ। ਜਿਸ ਦੀ ਸਜਾ ਉਸ ਨੂੰ ਪਹਿਲਾਂ ਆਪਣੇ "ਗੁਰੂ ਪਿਤਾ" ਅਤੇ ਸਿੱਖ ਸੰਗਤ ਤੋਂ ਛੇਕੇ ਜਾਣ ਅਤੇ ਫਿਰ ਉਸ ਦੇ ਹੀ ਚਾਟੜਿਆਂ, ਜੋ ਕੇਵਲ ਖਾਣ-ਪੀਣ ਅਤੇ ਐਸ਼ੋ ਇਸ਼ਰਤ ਲਈ ਹੀ ਉਸ ਨਾਲ ਸਨ, ਵੱਲੋਂ ਉਸ ਨੂੰ ਜਿਉਂਦੇ-ਜੀਅ ਜਲਦੀ-ਬਲਦੀ ਭੱਠੀ ਵਿਚ ਸੁੱਟ ਕੇ ਸਾੜ ਕੇ ਮਾਰ ਦੇਣ ਨਾਲ ਮਿਲੀ। ਇਸੇ ਲਈ ਕਿਹਾ ਜਾਂਦਾ ਹੈ,"ਲਾਲਚ ਬੁਰੀ ਬਲਾ ਹੈ।" ਇਸੇ ਸਿਧਾਂਤਕ ਪਰਖ ਉੱਤੇ ਪੂਰੇ ਉਤਰਦਿਆਂ ਭਾਈ ਲਹਿਣਾ ਗੁਰੂ ਅੰਗਦ ਦੇਵ ਜੀ ਬਣ ਗਏ, ਭਾਈ ਅਮਰੂ ਜੀ ਨਿਮਾਣਾ-ਨਿਥਾਵਾਂ ਗੁਰੂ ਅਮਰਦਾਸ ਜੀ ਬਣ ਗਏ ਅਤੇ ਘੁੰਗਣੀਆਂ ਵੇਚਣ ਵਾਲਾ ਅਨਾਥ ਭਾਈ ਜੇਠਾ ਜੀ "ਸੋਢੀ ਸੁਲਤਾਨ ਗੁਰੂ ਰਾਮਦਾਸ ਜੀ" ਬਣ ਗਏ, ਪ੍ਰਿਥੀਏ ਦੀ ਥਾਂ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਬਣ ਗਏ ਅਤੇ ਰਾਮ ਰਾਏ ਦੀ ਥਾਂ "ਅਸ਼ਟਮ ਬਲਬੀਰਾ" ਬਾਲਾ ਪ੍ਰੀਤਮ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਬਣ ਗਏ। ਗੁਰਮਤਿ ਸੱਚ-ਧਰਮ ਉੱਤੇ ਪੱਕੇ ਪੈਰੀਂ ਅਤੇ ਸਾਬਤ-ਕਦਮੀ ਚੱਲਣ ਦਾ ਮਾਰਗ ਹੈ। ਜੋ ਔਖਾ, ਕਠਿਨ, ਬਿਖਮ ਹੈ। ਸ੍ਰੀ ਗੁਰੂ ਅਮਰਦਾਸ ਜੀ 'ਅਨੰਦ ਸਾਹਿਬ' ਦੀ ਬਾਣੀ ਵਿਚ ਇਸ ਬਿਖਮ ਮਾਰਗ ਬਾਰੇ ਇਉਂ ਸਪਸ਼ਟ ਕਰਦੇ ਹਨ:

*ਭਗਤਾ ਕੀ ਚਾਲ ਨਿਰਾਲੀ॥*
*ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥*
*ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥*
*ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥* *(ਪੰਨਾ ੯੧੮)*

ਇਸ ਲੇਖ ਵਿਚ ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਜੀ ਬਾਰੇ ਵਿਚਾਰ ਕਰ ਰਹੇ ਹਾਂ ਤਾਂ ਜੋ ਪਾਠਕਾਂ ਨੂੰ ਸਤਿਗੁਰਾਂ ਦੇ ਜੀਵਨ, ਪ੍ਰਾਪਤੀਆਂ ਅਤੇ ਕਾਰਜਸ਼ੀਲਤਾ ਬਾਰੇ ਚਾਨਣਾ ਹੋਣ ਦੇ ਨਾਲ-ਨਾਲ ਇਹ ਵੀ ਸਪਸ਼ਟ ਹੋ ਸਕੇ ਕਿ ਕਿਸ ਪ੍ਰਕਾਰ ਗੁਰਮਤਿ ਸਿਧਾਂਤ ਉੱਤੇ ਸਾਬਤ-ਕਦਮੀ ਪਹਿਰਾ ਦਿੰਦਿਆਂ ਗੁਰੂ ਜੀ ਨੇ ਆਪਣੇ

ਪੁੱਤਰ ਨਾਲੋਂ ਸਿਧਾਂਤ ਨੂੰ ਸਰਬਉੱਚ ਸਮਝਿਆ ਅਤੇ ਨਿਜੀ ਸੁਆਰਥ ਹਿੱਤ ਗੁਰਮਤਿ ਸਿਧਾਂਤ, ਗੁਰਬਾਣੀ ਅਤੇ ਗੁਰ ਉਪਦੇਸ਼ ਤੋਂ ਮੂੰਹ ਮੋੜਦਿਆਂ "ਏ ਭੂਪਤਿ ਸਭ ਦਿਵਸ ਚਾਰਿ ਕੇ" ਨੂੰ ਖੁਸ਼ ਕਰਨ ਲਈ ਆਪਣੇ ਵੱਡੇ ਪੁੱਤਰ ਰਾਮ ਰਾਇ ਵੱਲੋਂ ਕੀਤੀ ਕਰਤੂਤ ਕਾਰਨ ਉਸ ਨੂੰ ਸਿਰਫ਼ ਤਿਆਗਿਆ ਹੀ ਨਹੀਂ ਸਗੋਂ ਸਿੱਖ ਸੰਗਤਾਂ ਨੂੰ ਰਾਮ ਰਾਇ ਨੂੰ ਕਦੀ ਵੀ ਮੂੰਹ ਨਾ ਲਾਉਣ ਦਾ ਆਦੇਸ਼ ਵੀ ਕਰ ਦਿੱਤਾ ਜੋ ਗੁਰੂ ਆਦੇਸ਼ ਅੱਜ ਤੀਕ ਵੀ ਸਿੱਖ ਸੰਗਤਾਂ ਲਈ ਪਾਲਣਾ ਕਰਨ ਯੋਗ ਹੈ। ਅਜੋਕੇ ਸਮੇਂ ਜਦੋਂ ਬੱਚਿਆਂ ਦੇ ਮਾਤਾ-ਪਿਤਾ ਬੱਚਿਆਂ ਦੀ ਥੋਥੀ ਅਤੇ ਥੋੜ੍ਹ ਚਿਰੀ ਪਰੰਤੂ ਘਾਤਕ ਖੁਸ਼ੀ ਨੂੰ ਮੁੱਖ ਰੱਖਦਿਆਂ ਆਪਣੇ ਸਾਰੇ ਸਿਧਾਂਤਾਂ, ਸੱਭਿਆਚਾਰ ਅਤੇ ਵਿਰਸੇ ਨੂੰ ਤਿਲਾਂਜਲੀ ਦੇਈ ਜਾ ਰਹੇ ਹਨ, ਸ੍ਰੀ ਗੁਰੂ ਹਰਿ ਰਾਇ ਜੀ ਵੱਲੋਂ ਵਿਖਾਇਆ ਰਸਤਾ ਹੋਰ ਵੀ ਜ਼ਿਆਦਾ ਮਹੱਤਵ ਵਾਲਾ ਹੋ ਜਾਂਦਾ ਹੈ। ਆਓ! ਸਤਿਗੁਰਾਂ ਦੇ ਜੀਵਨ, ਘਾਲਨਾਵਾਂ ਅਤੇ ਸਿਧਾਂਤ ਦੀ ਪਰਪੱਕਤਾ ਬਾਰੇ ਜਾਣਕਾਰੀ ਪ੍ਰਾਪਤ ਕਰੀਏ ਤਾਂ ਜੋ ਅਸੀਂ ਆਪਣੀ ਜੀਵਨਸ਼ੈਲੀ ਵਿਚ ਉਪਯੋਗੀ ਤਬਦੀਲੀ ਲਿਆ ਸਕੀਏ ਅਤੇ ਗੁਰੂ ਜੀ ਵੱਲੋਂ ਦਰਸਾਏ ਮਾਰਗ ਦੇ ਪਾਂਧੀ ਬਣਦਿਆਂ 'ਇਹ ਲੋਕ ਸੁਖੀਏ ਅਤੇ ਪਰਲੋਕ ਸੁਹੇਲੇ' ਹੋ ਸਕੀਏ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਸਿੱਖਾਂ ਦੇ ਸਤਵੇਂ ਗੁਰੂ ਹੋਏ ਹਨ। ਉਹ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਪੋਤਰੇ ਅਤੇ ਬਾਬਾ ਗੁਰਦਿੱਤਾ ਜੀ ਅਤੇ ਮਾਤਾ ਨਿਹਾਲ ਕੌਰ ਦੇ ਸਪੁੱਤਰ ਸਨ। ਉਨ੍ਹਾਂ ਦਾ ਜਨਮ ੧੯ ਮਾਘ ਸੰਮਤ ੧੬੮੬ ਬਿ: ਨੂੰ ਕੀਰਤਪੁਰ ਸਾਹਿਬ ਵਿਖੇ ਹੋਇਆ। ਗਿਆਨੀ ਗਿਆਨ ਸਿੰਘ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਜੋਤੀ ਜੋਤਿ ਸਮਾਉਣ ਤੋਂ ਦੋ ਸਾਲ ਪਹਿਲੇ ੧੬੪੨ ਈ: ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਗੁਰਗੱਦੀ ਉੱਤੇ ਬਿਰਾਜਮਾਨ ਕਰ ਦਿੱਤਾ ਸੀ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਬਚਪਨ ਤੋਂ ਹੀ ਸੰਤ-ਸੁਭਾਅ ਅਤੇ ਪਰਮੇਸ਼ਰ ਦੀ ਭਜਨ-ਬੰਦਗੀ ਵਿਚ ਲੱਗੇ ਰਹਿਣ ਵਾਲੇ ਸਤਿ-ਸੰਤੋਖ ਦੀ ਮੂਰਤ ਸਨ। ਉਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਬਹੁਤ ਸਤਿਕਾਰ ਕਰਦੇ ਅਤੇ ਸਦਾ ਉਨ੍ਹਾਂ ਦੀ ਹਜ਼ੂਰੀ ਵਿਚ ਰਹਿੰਦੇ ਸਨ।

ਗੁਰੂ ਜੀ ਬਹੁਤ ਕੋਮਲ ਸੁਭਾਅ ਅਤੇ ਸ਼ਾਂਤ ਰਹਿਣ ਵਾਲੇ ਸਨ। ੧੬੪੪ ਈ: ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਪਿੱਛੋਂ ਗੁਰ-ਗੱਦੀ ਦੀ ਪੂਰੀ ਜ਼ਿੰਮੇਵਾਰੀ ਆਪ ਨੇ ਸੰਭਾਲੀ। ਗੁਰੂ ਜੀ ਦੇ ਨਾਲ ਉੱਚ-ਕੋਟੀ ਦੇ ੨੨੦੦ ਸਿੰਘ ਸੂਰਮੇ ਜਵਾਨਾਂ ਦੀ ਇਕ ਫੌਜੀ ਟੁਕੜੀ ਨਾਲ ਰਹਿੰਦੀ ਸੀ ਜੋ ਖਾਲਸਾ ਪੰਥ ਦਾ ਜੁਝਾਰੂ ਰੂਪ ਉਜਾਗਰ ਕਰਦੀ ਸੀ। ਪਰ ਉਹ ਲੜਾਈ ਝਗੜੇ ਤੋਂ ਸਦਾ ਦੂਰ ਰਹਿੰਦੇ ਸਨ। ਇੱਥੇ ਇਹ ਵੀ ਵਰਣਨਯੋਗ ਹੈ ਕਿ ਕਿਸੇ ਵੀ ਗੁਰੂ ਸਾਹਿਬ ਨੇ ਕਿਸੇ ਉੱਤੇ ਪਹਿਲਾਂ ਹਮਲਾ ਨਹੀਂ ਕੀਤਾ। ਹਾਂ! ਹਮਲਾਵਰ ਦਾ ਮੂੰਹ ਜ਼ਰੂਰ ਮੋੜਿਆ ਅਤੇ ਉਸ ਨੂੰ ਧੂਲ ਚਟਾ ਦਿੱਤੀ। ਆਪ ਜੀ ਦਾ ਬਹੁਤ ਸਮਾਂ ਪਰਮੇਸ਼ਰ ਦੀ ਭਗਤੀ ਵਿਚ

ਹੀ ਬਤੀਤ ਹੁੰਦਾ। ਗੁਰੂ ਜੀ ਦਿਆਲੂ ਵੀ ਬਹੁਤ ਸਨ। ਕਿਸੇ ਸਵਾਲੀ ਜਾਂ ਸ਼ਰਨ ਆਏ ਨੂੰ ਕਦੇ ਜਵਾਬ ਨਹੀਂ ਸਨ ਦਿੰਦੇ। ਗੁਰੂ ਜੀ ਦੇ ਖਜ਼ਾਨੇ ਵਿਚ ਬਹੁਤ ਦੁਰਲੱਭ ਅਤੇ ਕੀਮਤੀ ਚੀਜ਼ਾਂ ਜਮ੍ਹਾਂ ਹੋ ਗਈਆਂ ਸਨ। ਸੰਗਤਾਂ ਵੱਲੋਂ ਭੇਟ ਕੀਤੇ ਕੀਮਤੀ ਪਦਾਰਥ ਵਿਸ਼ੇਸ਼ ਤੌਰ 'ਤੇ ਸੰਭਾਲੇ ਜਾਂਦੇ ਸਨ ਕਿਉਂਕਿ ਇਨ੍ਹਾਂ ਨਾਲ ਕਿਸੇ ਦੀ ਵੀ ਸਹਾਇਤਾ ਕੀਤੀ ਜਾ ਸਕਦੀ ਸੀ।

ਇਕ ਵਾਰ ਬਾਦਸ਼ਾਹ ਸ਼ਾਹ ਜਹਾਨ ਦਾ ਬੇਟਾ ਦਾਰਾ ਸ਼ਿਕੋਹ ਬਹੁਤ ਬਿਮਾਰ ਹੋ ਗਿਆ। ਹਕੀਮਾਂ ਨੇ ਦੱਸਿਆ ਕਿ ਇਹਦੇ ਰਾਜ਼ੀ ਕਰਨ ਲਈ ਦਸ ਤੋਲੇ ਦੀ ਹਰੜ ਅਤੇ ਮਾਸੇ ਦਾ ਲੌਂਗ ਚਾਹੀਦੇ ਹਨ। ਇਹ ਚੀਜ਼ਾਂ ਕਿਤੋਂ ਨਾ ਲੱਭੀਆਂ ਤਾਂ ਪੀਰ ਹਸਨ ਅਲੀ ਅਤੇ ਸ਼ੇਖ ਅਲੀ ਗੰਗੋਹੀ ਨੇ ਦੱਸਿਆ ਕਿ ਇਹ ਦੁਰਲੱਭ ਚੀਜ਼ਾਂ ਉਨ੍ਹਾਂ ਨੇ ਗੁਰੂ ਹਰਿ ਰਾਇ ਸਾਹਿਬ ਦੇ ਖਜ਼ਾਨੇ ਵਿਚ ਵੇਖੀਆਂ ਹਨ। ਸ਼ਾਹ ਜਹਾਨ ਨੇ ਆਕਲ ਖਾਂ ਅਤੇ ਗੁਲਬੇਲ ਖਾਂ ਨੂੰ ਗੁਰੂ ਜੀ ਪਾਸੋਂ ਇਹ ਅਮੋਲਕ ਪਦਾਰਥ ਲੈਣ ਲਈ ਭੇਜਿਆ। ਉਨ੍ਹਾਂ ਨੇ ਗੁਰੂ ਜੀ ਨੂੰ ਆ ਕੇ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਇਹ ਦੋਵੇਂ ਚੀਜ਼ਾਂ ਮੰਗਵਾ ਕੇ ਦਿੱਤੀਆਂ, ਜਿਸ ਤੋਂ ਦਾਰਾ ਸ਼ਿਕੋਹ ਤੰਦਰੁਸਤ ਹੋ ਗਿਆ। ੧੭੦੭ ਬਿ: ਵਿਚ ਦਾਰਾ ਸ਼ਿਕੋਹ ਲਾਹੌਰ ਨੂੰ ਜਾਂਦਾ ਹੋਇਆ ਗੁਰੂ ਜੀ ਦਾ ਧੰਨਵਾਦ ਕਰਨ ਲਈ ਕੀਰਤਪੁਰ ਸਾਹਿਬ ਵਿਖੇ ਆਇਆ। ਮੁਗਲ ਬਾਦਸ਼ਾਹ ਨਾਲ ਭਾਵੇਂ ਗੁਰੂ-ਘਰ ਦੇ ਸੰਬੰਧ ਬਾਬਰ ਦੇ ਸਮੇਂ ਤੋਂ ਹੀ ਟਕਰਾਉ ਵਾਲੇ ਹੋ ਚੁੱਕੇ ਸਨ ਅਤੇ ਸ਼ਾਹ ਜਹਾਨ ਦੇ ਪਿਤਾ ਬਾਦਸ਼ਾਹ ਜਹਾਂਗੀਰ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕੀਤਾ ਸੀ ਅਤੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਅਸਹਿ ਅਤੇ ਅਕਹਿ ਤਸੀਹੇ ਦੇ ਕੇ ਸ਼ਹੀਦ ਕੀਤਾ ਸੀ। ਪਰੰਤੂ ਗੁਰੂ-ਘਰ ਦਾ ਬਿਰਦ ਹੈ "ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥" ਗੁਰੂ ਅਕਾਲ ਰੂਪ ਹੈ ਜੋ ਸਦ ਪਰਉਪਕਾਰੀ ਹੈ। ਇਸੇ ਸਿਧਾਂਤ ਨੂੰ ਮੁੱਖ ਰੱਖਦਿਆਂ ਗੁਰੂ ਜੀ ਨੇ ਉਨ੍ਹਾਂ ਦੀ ਲੋੜ ਵੀ ਪੂਰੀ ਕੀਤੀ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਤੋਂ ਚਾਲੂ ਪਰੰਪਰਾਵਾਂ ਅਨੁਸਾਰ ਗੁਰੂ-ਘਰ ਵਿਚ ਆਤਮਿਕ ਉਪਦੇਸ਼ ਦੇ ਨਾਲ-ਨਾਲ ਸ਼ਰਧਾਲੂਆਂ ਦੇ ਸਰੀਰਕ ਰੋਗਾਂ ਦੇ ਇਲਾਜ ਦਾ ਪ੍ਰਬੰਧ ਵੀ ਕੀਤਾ ਜਾਂਦਾ ਸੀ। ਨੌਜੁਆਨਾਂ ਨੂੰ ਸਿਹਤਯਾਬ, ਰਿਸ਼ਟ-ਪੁਸ਼ਟ ਰੱਖਣ ਲਈ ਗੁਰੂ ਜੀ ਨੇ ਮੱਲ ਅਖਾੜਿਆਂ ਦੀ ਸਰਪ੍ਰਸਤੀ ਵੀ ਕੀਤੀ। ਕੁਠਾੜ ਵਾਲਾ ਰਾਣਾ ਗੁਰੂ ਜੀ ਦਾ ਜੱਸ ਸੁਣ ਕੇ ਗੁਰੂ ਜੀ ਦੀ ਸ਼ਰਣ ਵਿਚ ਆਇਆ। ਉਹ ਝੋਲੇ ਦਾ ਮਰੀਜ਼ ਸੀ। ਉਹ ਪਾਲਕੀ ਵਿਚ ਬੈਠ ਕੇ ਆਇਆ ਸੀ। ਗੁਰੂ ਜੀ ਦੀ ਕਿਰਪਾ ਨਾਲ ਠੀਕ ਹੋ ਗਿਆ ਅਤੇ ਘੋੜੇ ਉੱਤੇ ਸਵਾਰ ਹੋ ਕੇ ਘਰ ਗਿਆ।

ਗੁਰੂ ਜੀ ਮਾਲਵੇ ਦੇ ਲੋਕਾਂ ਨੂੰ ਉਪਦੇਸ਼ ਕਰਨ ਆਏ ਤਾਂ ਭਾਈ ਰੂਪਾ, ਕਾਂਗੜ ਆਦਿ ਪਿੰਡਾਂ ਨੂੰ ਹੁੰਦੇ ਹੋਏ ਮਹਿਰਾਜ ਪਿੰਡ ਪਹੁੰਚੇ। ਇੱਥੇ ਭਾਈ ਮੋਹਨ ਦੇ ਪੁੱਤਰ

ਚੌਧਰੀ ਕਾਲੇ ਨੇ ਤਨ-ਮਨ-ਧਨ ਨਾਲ ਗੁਰੂ ਜੀ ਦੀ ਟਹਿਲ ਕੀਤੀ। ਇਕ ਦਿਨ ਚੌਧਰੀ ਕਾਲਾ ਆਪਣੇ ਭਤੀਜੇ ਫੂਲ ਅਤੇ ਸੰਦਲੀ ਨੂੰ ਵੀ ਨਾਲ ਲੈ ਕੇ ਆਇਆ। ਉਹ ਦੋਵੇਂ ਬਾਲਕ ਭੁੱਖੇ ਹੋਣ ਕਾਰਨ ਗੁਰੂ ਜੀ ਦੇ ਸਾਹਮਣੇ ਪੇਟ ਉੱਤੇ ਹੱਥ ਮਾਰਨ ਲੱਗੇ। ਗੁਰੂ ਜੀ ਨੇ ਹੱਸ ਕੇ ਕਿਹਾ,"ਬਾਲਕ ਕੀ ਮੰਗਦੇ ਹਨ?" ਚੌਧਰੀ ਕਾਲੇ ਨੇ ਕਿਹਾ ਕਿ ਇਹ ਲੰਗਰ ਮੰਗਦੇ ਹਨ। ਗੁਰੂ ਜੀ ਨੇ ਬਚਨ ਕੀਤਾ ਇੰਨ੍ਹਾਂ ਦੀ ਸੰਤਾਨ ਰਾਜ ਕਰੇਗੀ ਅਤੇ ਕਈ ਥਾਂ ਇਨ੍ਹਾਂ ਦੇ ਲੰਗਰ ਚੱਲਣਗੇ!" ਬਾਬਾ ਫੂਲ ਦੇ ਦੋ ਪੁੱਤਰ ਭਾਈ ਤਰਲੋਕਾ ਅਤੇ ਭਾਈ ਰਾਮਾ ਦੀ ਸੰਤਾਨ ਨੇ ਨਾਭਾ, ਪਟਿਆਲਾ ਅਤੇ ਜੀਂਦ ਰਿਆਸਤਾਂ ਕਾਇਮ ਕੀਤੀਆਂ। ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਵੀ ਇਨ੍ਹਾਂ ਹੀ ਫੂਲਕੀਏ ਵਿੱਚੋਂ ਸਰਦਾਰ ਗੱਜਪੱਤ ਸਿੰਘ ਜੀਂਦ ਵਾਲੇ ਦਾ ਦੋਹਤਰਾ ਸੀ। ਇਸ ਤਰ੍ਹਾਂ ਗੁਰੂ ਸਾਹਿਬ ਦਾ ਵਰਦਾਨ ਸੱਚ ਹੋਇਆ। ਇਨ੍ਹਾਂ ਸਰਦਾਰਾਂ ਨਾਲ ਪੰਜਾਬ ਦੀ ਕਿਸਮਤ ਚਮਕ ਉੱਠੀ ਸੀ।

ਭਾਈ ਭਗਤੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਮਸੰਦ ਸੀ ਜੋ ਸਿੱਧੂ ਬਰਾੜਾਂ ਦਾ ਮੁਖੀਆ ਸੀ। ਭਾਈ ਭਗਤੂ ਦਾ ਪੁੱਤਰ ਭਾਈ ਗੋਰਾ ਸੀ। ਗੁਰੂ ਹਰਿ ਰਾਇ ਸਾਹਿਬ ਜਦੋਂ ਮਾਲਵੇ ਦੇਸ ਵਿਚ ਗਏ ਤਾਂ ਭਾਈ ਗੋਰੇ ਨੇ ਅਨੇਕ ਪਿੰਡਾਂ ਵਿਚ ਉਨ੍ਹਾਂ ਦੀ ਸੇਵਾ ਕਰਵਾਈ। ਭੁੱਖੜੀ ਪਿੰਡ ਵਿਚ ਗੁਰੂ ਜੀ ਦੇ ਚੌਰ-ਬਰਦਾਰ ਭਾਈ ਜੱਸੇ ਨਾਲ ਕਿਸੇ ਗੱਲਬਾਤ ਤੋਂ ਉਨ੍ਹਾਂ ਦੀ ਗੜਬੜ ਹੋ ਗਈ। ਭਾਈ ਗੋਰੇ ਨੇ ਆਪਣੇ ਆਦਮੀਆਂ ਤੋਂ ਭਾਈ ਜੱਸੇ ਦੀ ਹੱਤਿਆ ਕਰਵਾ ਦਿੱਤੀ। ਗੁਰੂ ਜੀ ਨੇ ਜਦੋਂ ਇਹ ਗੱਲ ਸੁਣੀ ਤਾਂ ਹੁਕਮ ਦਿੱਤਾ ਕਿ ਗੋਰਾ ਉਨ੍ਹਾਂ ਸਾਹਮਣੇ ਨਾ ਆਏ। ਭਾਈ ਗੋਰਾ ਗੁਰੂ ਸਾਹਿਬ ਦੀ ਵਹੀਰ ਤੋਂ ਕੁਝ ਦੂਰ ਉਨ੍ਹਾਂ ਨਾਲ ਰਹਿਣ ਲੱਗਾ। ਉਸ ਦੇ ਮਨ ਵਿਚ ਬਹੁਤ ਪਛਤਾਵਾ ਸੀ। ਉਹ ਗੁਰੂ ਜੀ ਤੋਂ ਭੁੱਲ ਬਖਸ਼ਾਉਣਾ ਚਾਹੁੰਦਾ ਸੀ। ਇਕ ਦਿਨ ਗੁਰੂ ਜੀ ਕੀਰਤਪੁਰ ਸਾਹਿਬ ਤੋਂ ਕਰਤਾਰਪੁਰ ਵਿਖੇ ਜਾ ਰਹੇ ਸਨ ਤਾਂ ਗੁਰੂ ਜੀ ਦੇ ਡੋਲੇ ਅਤੇ ਹੋਰ ਸਾਜ-ਸਾਮਾਨ ਪਿੱਛੇ ਰਹਿ ਗਿਆ ਸੀ। ਮੁਹੰਮਦ ਯਾਰ ਖਾਂ, ਜੋ ਕਿ ਇਕ ਹਜ਼ਾਰ ਸਵਾਰ ਲੈ ਕੇ ਦਿੱਲੀ ਨੂੰ ਜਾ ਰਿਹਾ ਸੀ, ਨੇ ਜਦੋਂ ਇਹ ਸੁਣਿਆ ਕਿ ਇਹ ਡੋਲੇ ਦਾ ਸਾਮਾਨ ਗੁਰੂ ਹਰਿ ਰਾਇ ਜੀ ਦਾ ਹੈ ਤਾਂ ਉਸ ਦੇ ਮਨ ਵਿਚ ਆਪਣੇ ਪਿਤਾ ਮੁਖਲਸ ਖਾਂ ਦਾ ਵੈਰ ਲੈਣ ਦੀ ਭਾਵਨਾ ਜਾਗ ਪਈ। ਉਸ ਨੇ ਆਪਣੇ ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਗੁਰੂ ਜੀ ਦੇ ਡੋਲੇ ਅਤੇ ਸਾਜ-ਸਾਮਾਨ ਸਭ ਲੁੱਟ ਲਵੋ। ਭਾਈ ਗੋਰਾ ਜੀ ਜੋ ਕਿ ਗੁਰੂ ਜੀ ਦੀਆਂ ਨਜ਼ਰਾਂ ਤੋਂ ਦੂਰ ਪਿੱਛੇ ਰਹਿੰਦਾ ਸੀ, ਉਹ ਆਪਣੇ ਜਵਾਨ ਲੈ ਕੇ ਮੌਕੇ 'ਤੇ ਪਹੁੰਚ ਗਿਆ। ਦੋਵਾਂ ਪਾਸਿਉਂ ਖੂਬ ਤੇਗ ਚੱਲੀ। ਸਿੱਖਾਂ ਨੇ ਮਾਰ-ਮਾਰ ਕੇ ਤੁਰਕਾਂ ਦੇ ਮੂੰਹ ਮੋੜ ਦਿੱਤੇ। ਭਾਈ ਗੋਰੇ ਨੇ ਤੁਰਕਾਂ ਨੂੰ ਰੋਕੀ ਰੱਖਿਆ। ਵਹੀਰ ਸਹੀ-ਸਲਾਮਤ ਅੱਗੇ ਲੰਘ ਗਿਆ। ਇਸ ਤਰ੍ਹਾਂ ਭਾਈ ਗੋਰੇ ਨੇ ਗੁਰੂ-ਘਰ ਦੀਆਂ ਮਾਈਆਂ ਨੂੰ ਬੇਇੱਜ਼ਤ ਹੋਣ ਤੋਂ

ਬਚਾਇਆ। ਇਸ ਦੀ ਖਬਰ ਜਦੋਂ ਵਹੀਰ ਨੇ ਗੁਰੂ ਜੀ ਨੂੰ ਜਾ ਕੇ ਦਿੱਤੀ ਤਾਂ ਗੁਰੂ ਸਾਹਿਬ ਨੇ ਭਾਈ ਗੋਰੇ ਨੂੰ ਸੰਗਤ ਵਿਚ ਲਿਆਉਣ ਲਈ ਅਸਵਾਰ ਭੇਜੇ। ਜਦੋਂ ਭਾਈ ਗੋਰਾ ਗੁਰੂ ਜੀ ਦੇ ਸਾਹਮਣੇ ਗਿਆ ਤਾਂ ਉਨ੍ਹਾਂ ਪ੍ਰਸੰਨ ਹੋ ਕੇ ਭਾਈ ਗੋਰੇ ਦੇ ਸਭ ਗੁਨਾਹ ਬਖਸ਼ ਦਿੱਤੇ। ਗੁਰੂ ਅਤੇ ਸਿੱਖ ਦਾ ਰਿਸ਼ਤਾ ਹੀ ਅਜਿਹਾ ਹੈ ਕਿ ਇਸ ਨੂੰ ਅੱਖਰਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ, ਇਹ ਕੇਵਲ ਸ਼ਰਧਾ ਭਾਵਨਾ ਦੁਆਰਾ ਹੀ ਅਨੁਭਵ ਕੀਤਾ ਜਾ ਸਕਦਾ ਹੈ। ਜੇਕਰ ਸਿੱਖ ਨੇ ਗੁਰੂ-ਆਸ਼ੇ ਦੇ ਉਲਟ ਕੋਈ ਕਾਰਜ ਕੀਤਾ ਵੀ ਹੈ ਅਤੇ ਉਸ ਦੀ ਸੁਧਾਈ ਕਰਨ ਹਿੱਤ ਸਜ਼ਾ ਲਾਈ ਗਈ ਹੈ ਤਾਂ ਵੀ ਸਿੱਖ ਦੇ ਪਸਚਾਤਾਪ ਕਰਨ ਉੱਤੇ ਉਸ ਨੂੰ ਬਖਸ਼ਿਆ ਜਾਂਦਾ ਹੈ ਕਿਉਂਕਿ ਗੁਰੂ ਸਦ ਬਖਸ਼ਿੰਦ ਹੀ ਨਹੀਂ ਸਗੋਂ ਗੁਰੂ ਤਾਂ "ਸਤਿਗੁਰ ਸਿਖ ਕਾ ਹਲਤੁ ਪਲਤੁ ਸਵਾਰੈ॥ ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥" ਦੇ ਸਮਰੱਥ ਹੈ। ਜਿੱਥੋਂ ਤੀਕ ਸਿੱਖ ਦਾ ਸਵਾਲ ਹੈ, ਉਹ ਸਤਿਗੁਰੂ ਅਤੇ ਗੁਰੂ ਘਰ ਨੂੰ ਪੂਰਨ ਰੂਪ ਵਿਚ ਸਮਰਪਿਤ ਹੁੰਦਾ ਹੈ ਅਤੇ ਗੁਰੂ-ਘਰ ਦੀ ਅਜਮਤ ਲਈ ਆਪਣਾ ਸਭ ਕੁਝ ਜੀਅ-ਪ੍ਰਾਣ ਵੀ ਕੁਰਬਾਨ ਕਰਨ ਲਈ ਤੱਤਪਰ ਰਹਿੰਦਾ ਹੈ। ਪਰ ਅੱਜ ਅਸੀਂ ਇਹ ਗੁਣ ਬੜੀ ਤੇਜ਼ੀ ਨਾਲ ਛੱਡ ਰਹੇ ਹਾਂ। ਸਾਨੂੰ ਇਨ੍ਹਾਂ ਗੁਣਾਂ ਨੂੰ ਨਾ ਗੁਆਉਣ ਪੱਖੋਂ ਬਹੁਤ ਸਜੱਗ ਰਹਿਣਾ ਪਵੇਗਾ।

ਗੁਰੂ ਸਾਹਿਬ ਜੀ ਦੇ ਜੀਵਨ ਦੇ ਹੋਰ ਪੱਖਾਂ ਵਿਚ ਉਨ੍ਹਾਂ ਦਾ ਨਰਮ ਅਤੇ ਕੋਮਲ ਸੁਭਾਅ ਪਰੰਤੂ ਗੁਰਮਤਿ ਸਿਧਾਂਤਾਂ ਦੀ ਪਾਲਣਾ ਵਿਚ ਪੱਕੇ ਤੌਰ ਤੇ ਅਚੱਲ ਦ੍ਰਿੜ ਇਰਾਦਾ ਸੀ। ਸਿਧਾਂਤ ਅਤੇ ਮਰਿਆਦਾ ਦੇ ਮਸਲੇ ਵਿਚ ਗੁਰੂ ਜੀ ਕਦੇ ਵੀ ਕਿਸੇ ਕਿਸਮ ਦੀ ਢਿੱਲ ਨੂੰ ਪਸੰਦ ਨਹੀਂ ਕਰਦੇ ਸਨ। ਦੁਸ਼ਟ ਲੋਕਾਂ ਦੇ ਸਿਖਾਏ ਹੋਏ ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿ ਰਾਇ ਜੀ ਨੂੰ ਦਿੱਲੀ ਬੁਲਾਇਆ। ਗੁਰੂ ਜੀ ਨੇ ਚੋਣਵੇਂ ਗੁਰਸਿੱਖਾਂ ਦੀ ਰਾਇ ਅਨੁਸਾਰ ਆਪਣੀ ਥਾਂ ਆਪਣੇ ਪੁੱਤਰ ਰਾਮ ਰਾਇ ਨੂੰ ਔਰੰਗਜ਼ੇਬ ਪਾਸ ਭੇਜ ਦਿੱਤਾ। ਬਾਬਾ ਰਾਮ ਰਾਇ ਜੀ ਨੇ ਗੁਰੂ ਹਰਿ ਰਾਇ ਜੀ ਦੀ ਆਗਿਆ ਦੇ ਉਲਟ ਬਹੁਤ ਸਾਰੀਆਂ ਕਰਾਮਾਤਾਂ ਦਿਖਾ ਕੇ ਔਰੰਗਜ਼ੇਬ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਕੀਤੀ ਪਰ ਔਰੰਗਜ਼ੇਬ ਵੀ ਪੱਕਾ ਜਨੂੰਨੀ ਸੀ। ਉਹ ਵੀ ਵਾਰ-ਵਾਰ ਬਾਬਾ ਰਾਮ ਰਾਇ ਦੀ ਪ੍ਰੀਖਿਆ ਲੈਂਦਾ ਹੀ ਰਿਹਾ। ਇਕ ਦਿਨ ਉਸ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਹ ਤੁਕ ਪੜ੍ਹੀ, "ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥ ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥" ਤਾਂ ਬਾਬਾ ਰਾਮ ਰਾਇ ਜੀ ਨੇ ਔਰੰਗਜ਼ੇਬ ਨੂੰ ਖੁਸ਼ ਕਰਨ ਲਈ ਕਹਿ ਦਿੱਤਾ ਕਿ ਗੁਰੂ ਨਾਨਕ ਜੀ ਨੇ 'ਮਿੱਟੀ ਬੇਈਮਾਨ ਕੀ' ਕਿਹਾ ਹੈ। ਕਿਸੇ ਲਿਖਾਰੀ ਨੇ ਗਲਤੀ ਨਾਲ 'ਮੁਸਲਮਾਨ ਕੀ' ਲਿਖ ਦਿੱਤਾ ਹੋਵੇਗਾ। ਸ੍ਰੀ ਗੁਰੂ ਹਰਿ ਰਾਇ ਜੀ ਨੂੰ ਜਦੋਂ ਇਸ ਗੱਲ ਦੀ ਖਬਰ ਮਿਲੀ ਤਾਂ ਉਹ ਬਹੁਤ ਨਰਾਜ਼ ਹੋਏ ਅਤੇ ਕਿਹਾ ਕਿ ਰਾਮ ਰਾਇ ਨੇ ਗੁਰੂ ਨਾਨਕ ਸਾਹਿਬ ਜੀ ਦਾ ਬਚਨ ਬਦਲਿਆ ਹੈ। ਇਸ ਲਈ ਸਾਨੂੰ ਆਪਣੀ ਸ਼ਕਲ ਨਾ ਦਿਖਾਏ। ਉਨ੍ਹਾਂ ਸਿੱਖ ਸੰਗਤਾਂ ਨੂੰ ਬਾਬਾ ਰਾਮ

ਰਾਇ ਨਾਲ ਮੇਲ ਨਾ ਰੱਖਣ ਲਈ ਹੁਕਮਨਾਮੇ ਭੇਜ ਦਿੱਤੇ। ਸਤਿਗੁਰੂ ਗੁਰਬਾਣੀ ਦੀ ਮਹਿਮਾ ਅਤੇ ਵਡਿਆਈ ਇਉਂ ਕਰਦੇ ਹਨ: "ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ॥" ਤਥਾ "ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥" ਅਤੇ ਇਸੇ ਤਰ੍ਹਾਂ "ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥" ਤਥਾ "ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥ ਅਤੇ ਗੁਰਬਾਣੀ ਸਾਰੇ ਸੰਸਾਰ ਲਈ ਚਾਨਣ ਹੈ। ਸਰਬਸਾਂਝਾ ਹੈ। ਨਿਰੰਕਾਰ ਰੂਪ ਹੈ। ਗੁਰਵਾਕ ਹੈ,"ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥" ਇਸੇ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਸਿੱਖ ਸੰਗਤ ਨੂੰ ਸੱਚੀ, ਰੱਬ ਰੂਪ ਗੁਰਬਾਣੀ ਸਰਵਣ ਕਰਨ, ਗਾਉਣ ਲਈ ਪ੍ਰੇਰਨਾ ਕਰਦੇ ਹੋਏ ਸਮਝਾਉਂਦੇ ਹਨ,"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥ ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥" ਇਸ ਤਰ੍ਹਾਂ ਸਪਸ਼ਟ ਹੈ ਕਿ ਬਾਣੀ ਹੀ ਗੁਰੂ ਹੈ। ਗੁਰੂ ਹੀ ਪਰਮੇਸਰ ਹੈ। ਇਸ ਲਈ ਇਹ ਮਨੁੱਖੀ ਕਿੰਤੂ-ਪਰੰਤੂ ਤੋਂ ਉੱਪਰ ਹੈ। ਇਹ ਅੰਮ੍ਰਿਤ ਰੂਪ ਹੈ। ਰੱਬੀ ਹੁਕਮ ਹੈ। ਨਾਮ ਹੈ। ਇਹ ਧੁਰ ਕੀ ਬਾਣੀ ਹੈ। ਪਾਰਬ੍ਰਹਮ ਪਰਮੇਸ਼ਰ ਦੀ ਉਪਮਾ-ਵਡਿਆਈ-ਪਰਮੇਸ਼ਰ ਰੂਪ ਹੀ ਹੈ। ਇਸ ਲਈ ਗੁਰਬਾਣੀ ਵਿਚ ਕੋਈ ਵੀ ਵਾਧ-ਘਾਟ ਜਾਂ ਰਲਾ ਨਹੀਂ ਕੀਤਾ ਜਾ ਸਕਦਾ।

ਬਾਬਾ ਰਾਮ ਰਾਇ ਜੀ ਪਿਤਾ ਦੀ ਨਰਾਜ਼ਗੀ ਤੋਂ ਫਿਕਰਮੰਦ ਹੋਇਆ-ਹੋਇਆ ਦਿੱਲੀ ਤੋਂ ਚੱਲ ਕੇ ਕੀਰਤਪੁਰ ਸਾਹਿਬ ਆਇਆ ਤਾਂ ਗੁਰੂ ਜੀ ਨੇ ਦਰਵਾਜੇ ਬੰਦ ਕਰਵਾ ਦਿੱਤੇ ਅਤੇ ਅੰਦਰ ਨਾ ਵੜਨ ਦਿੱਤਾ। ਬਾਬਾ ਰਾਮ ਰਾਇ ਇਧਰ-ਉਧਰ ਫਿਰਦਾ ਰਿਹਾ ਕਿਸੇ ਨੇ ਉਸ ਨੂੰ ਮੂੰਹ ਨਾ ਲਾਇਆ। ਉਹ ਕੁਝ ਦੇਰ ਧੀਰ ਮੱਲ ਕੋਲ ਰਿਹਾ। ਫਿਰ ਲਾਹੌਰ ਮੀਆਂ ਮੀਰ ਕੋਲ ਚਲਾ ਗਿਆ ਅਤੇ ਗੱਦੀ ਪ੍ਰਾਪਤ ਕਰਨ ਦੇ ਜਤਨ ਕੀਤੇ ਪਰ ਸਾਂਈਂ ਮੀਆਂ ਮੀਰ ਜੀ ਨੇ ਕੋਈ ਮਦਦ ਨਾ ਕੀਤੀ ਕਿਉਂਕਿ ਉਸ ਦੇ ਮਨ ਵਿਚ ਗੁਰੂ ਅਤੇ ਗੁਰੂ-ਘਰ ਪ੍ਰਤੀ ਬਹੁਤ ਸਤਿਕਾਰ ਸੀ ਅਤੇ ਉਸ ਨੂੰ ਗੁਰੂ-ਘਰ ਦੀ ਰਵਾਇਤ ਅਤੇ ਪਰੰਪਰਾ ਬਾਰੇ ਬਾਖੂਬੀ ਜਾਣਕਾਰੀ ਸੀ। ਅੰਤ ਪੰਜਾਬ ਵਿੱਚੋਂ ਨਿਰਾਸ਼ ਹੋ ਕੇ ਦਿੱਲੀ ਨੂੰ ਤੁਰ ਗਿਆ। ਸ੍ਰੀ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਇਹ ਗੁਰੂ-ਘਰ ਦੀ ਪਰੰਪਰਾ ਰਹੀ ਹੈ ਕਿ ਪੁੱਤਰਾਂ ਨਾਲੋਂ ਪਰਮੇਸ਼ਰ ਦੀ ਮਰਜ਼ੀ ਅਤੇ ਸਿਧਾਂਤ ਨੂੰ ਪ੍ਰਮੁੱਖ ਸਮਝਿਆ ਜਾਂਦਾ ਹੈ। ਇਸ ਸਿਧਾਂਤ ਨੂੰ ਸਹੀ ਰੂਪ ਵਿਚ ਕਾਇਮ ਰੱਖਣ ਵਾਸਤੇ ਸਾਨੂੰ ਖਾਸ ਸਾਵਧਾਨੀ ਰੱਖਣ ਦੀ ਜ਼ਰੂਰਤ ਹੈ। ਗੁਰੂ ਜੀ ਨੇ ਆਪਣੇ ਛੋਟੇ ਪੁੱਤਰ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਗੁਰਗੱਦੀ ਉੱਤੇ ਬਿਠਾਉਣ ਦੀ ਰਸਮ ਅਦਾ ਕੀਤੀ ਅਤੇ ਆਪ ਜੀ ਕੱਤਕਵਦੀ ੯ ਸੰਮਤ ੧੭੧੮ ਬਿਕਰਮੀ ਨੂੰ ਜੋਤੀ-ਜੋਤਿ ਸਮਾ ਗਏ। ਗੁਰੂ ਜੀ ਦੇ ਬਚਨਾਂ ਵਿਚ ਅਥਾਹ ਸ਼ਕਤੀ ਸੀ। ਉਨ੍ਹਾਂ ਨੂੰ ਦਿੱਲੀ ਲਿਜਾਣ ਲਈ

ਔਰੰਗਜ਼ੇਬ ਨੇ ਕਈ ਫੌਜਦਾਰ ਭੇਜੇ। ਉਹ ਰਸਤੇ ਵਿਚ ਹੀ ਖ਼ਤਮ ਹੋ ਗਏ। ਜਿਸ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਉੱਤੇ ਹਮਲਾਵਰ ਹੋ ਕੇ ਆਉਂਦੇ ਸੁਲਹੀ ਖਾਨ ਅਤੇ ਸੁਲਬੀ ਖਾਨ ਭੱਠੇ ਵਿਚ ਡਿੱਗ ਕੇ ਮੌਤ ਦਾ ਗ੍ਰਾਸ ਬਣ ਗਏ ਸਨ। ਇਸੇ ਤਰ੍ਹਾਂ ਪਹਿਲਾਂ ਜਾਲਮ ਖਾਂ ਉਮਰਾਵ ਦਸ ਹਜਾਰੀ ਨੂੰ ਭੇਜਿਆ। ਉਹ ਕੱਚਾ ਮਾਸ ਖਾਣ ਕਰਕੇ ਢਿੱਡ ਵਿਚ ਸੂਲ ਉਠਣ ਕਰਕੇ ਮਰ ਗਿਆ। ਫਿਰ ਦੂਦੈ ਖਾਂ ਕੰਧਾਰੀ ਨੂੰ ਤੋਰਿਆ। ਉਸ ਨੂੰ ਉਸ ਦੇ ਵੈਰੀ ਨੇ ਸੁੱਤੇ ਪਏ ਨੂੰ ਵੱਢ ਸੁੱਟਿਆ। ਤੀਜੀ ਵਾਰੀ ਨਾਹਰ ਖਾਂ ਨਵਾਬ ਸਹਾਰਨਪੁਰੀਏ ਨੂੰ ਭੇਜਿਆ। ਉਸ ਦੀ ਫੌਜ ਵਿਚ ਹੈਜ਼ਾ ਫੈਲ ਗਿਆ। ਸਾਰੇ ਸਰਦਾਰ ਡਰਦੇ ਮਾਰੇ ਭੱਜ ਗਏ। ਚੌਥੀ ਵਾਰ ਸ਼ਿਵ ਦਿਆਲ ਦੀਵਾਨ ਨੂੰ ਭੇਜਿਆ ਕਿ ਕਿਸੇ ਤਰ੍ਹਾਂ ਗੁਰੂ ਜੀ ਨੂੰ ਲੈ ਕੇ ਆਵੇ। ਉਨ੍ਹਾਂ ਨੇ ਆ ਕੇ ਗੁਰੂ ਜੀ ਨੂੰ ਬੇਨਤੀ ਕੀਤੀ। ਗੁਰੂ ਜੀ ਨੇ ਆਪਣੇ ਵੱਡੇ ਪੁੱਤਰ ਬਾਬਾ ਰਾਮ ਰਾਇ ਨੂੰ ਹੁਕਮ ਕੀਤਾ। ਉਨ੍ਹਾਂ ਨੇ ਰਾਮ ਰਾਇ ਨੂੰ ਕਿਹਾ, "ਅਸੀਂ ਤੇਰੇ ਅੰਗ-ਸੰਗ ਹੋਵਾਂਗੇ। ਔਰੰਗੇ ਤੋਂ ਡਰਨ ਦੀ ਲੋੜ ਨਹੀਂ। ਤੇਰੀ ਰਸਨਾ ਉੱਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਕਤੀ ਨਿਵਾਸ ਕਰੇਗੀ। ਤੂੰ ਜੋ ਚਾਹੇਂਗਾ ਉਹ ਹੋ ਜਾਵੇਗਾ।" ਸੱਚਮੁੱਚ ਉਸੇ ਤਰ੍ਹਾਂ ਹੁੰਦਾ ਰਿਹਾ। ਪਰ ਉਹ ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਨੂੰ ਸੱਚ ਸਾਬਤ ਕਰਨ ਤੋਂ ਥਿੜਕ ਗਿਆ। ਗੁਰੂ ਸਾਹਿਬ ਦੀਆਂ ਨਜ਼ਰਾਂ ਵਿਚ ਬਾਬਾ ਰਾਮ ਰਾਇ ਦਾ ਇਹ ਨਾ ਬਖਸ਼ੇ ਜਾਣ ਵਾਲਾ ਅਪਰਾਧ ਸੀ। ਇਸ ਲਈ ਉਨ੍ਹਾਂ ਨੇ ਬਾਬਾ ਰਾਮ ਰਾਇ ਨਾਲੋਂ ਨਾਤਾ ਤੋੜ ਲਿਆ। ਇਹ ਬਚਨ ਵੀ ਉਨ੍ਹਾਂ ਪੂਰਾ ਨਿਭਾਇਆ। ਇਸ ਵਿਚ ਕਿਸੇ ਕਿਸਮ ਦੀ ਕੋਈ ਰਿਆਇਤ ਜਾਂ ਛੋਟ ਨਹੀਂ ਦਿੱਤੀ। ਗੁਰਬਾਣੀ ਵਿਚ ਪੂਰਨ ਸੰਤਾਂ ਮਹਾਂਪੁਰਖਾਂ ਦਾ ਅਜਿਹਾ ਵਰਤਾਰਾ ਪ੍ਰਗਟ ਕੀਤਾ ਗਿਆ ਹੈ:

*ਵਰਤਨਿ ਜਾ ਕੈ ਕੇਵਲ ਨਾਮ॥ ਅਨਦ ਰੂਪ ਕੀਰਤਨੁ ਬਿਸ੍ਰਾਮ॥*
*ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥*
*ਕੋਟਿ ਕੋਟਿ ਅਘ ਕਾਟਨਹਾਰਾ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥*
*ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ॥* *(ਪੰਨਾ ੨੯੨)*

ਭਾਈ ਨੰਦ ਲਾਲ ਜੀ ਨੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਸਿਫ਼ਤ ਕਰਦੇ ਹੋਏ ਲਿਖਿਆ ਹੈ:

*ਸ਼ਹਨਸ਼ਾਹਿ ਹੱਕ ਨਸਕ ਗੁਰੂ ਕਰਤਾ ਹਰਿ ਰਾਇ।*
*ਫ਼ਰਮਾ ਦਿਹੇ ਨਹੁ ਭਬਕ ਗੁਰੂ ਕਰਤਾ ਹਰਿ ਰਾਇ।*
*ਗਰਦਨ-ਜ਼ਨਿ ਸਰਕਸ਼ਾਂ ਗੁਰੂ ਕਰਤਾ ਹਰਿ ਰਾਇ।*
*ਯਾਰਿ ਮੁਤਜ਼ਰੱਆਂ ਗੁਰੂ ਕਰਤਾ ਹਰਿ ਰਾਇ।*

ਭਾਵ ਸ੍ਰੀ ਗੁਰੂ ਹਰਿ ਰਾਇ ਜੀ ਵਾਹਿਗੁਰੂ ਦੀ ਸੋਝੀ ਦੇਣ ਵਾਲੇ ਸ਼ਹਿਨਸ਼ਾਹ ਹਨ ਅਤੇ ਨੌਂ ਅਕਾਸ਼ਾਂ ਦੇ ਮਾਲਕ ਹਨ। ਉਹ ਨਿੰਦਕਾਂ ਦਾ ਨਾਸ਼ ਕਰਨ ਵਾਲੇ ਹਨ ਅਤੇ

ਨਿਰਮਾਣ ਸੇਵਕਾਂ ਦੀ ਸਹਾਇਤਾ ਕਰਦੇ ਹਨ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਜੀਵਨ ਅਤੇ ਗੁਰਮਤਿ ਸਿਧਾਂਤ ਦੇ ਮਿਸਾਲੀ ਪਹਿਰੇਦਾਰ ਹੋਣ ਬਾਰੇ ਉਕਤ ਚਰਚਾ ਸਾਡੇ ਸਾਰਿਆਂ ਲਈ ਇਕ ਚਾਨਣ-ਮੁਨਾਰੇ ਦਾ ਕਾਰਜ ਕਰੇਗੀ। ਅੱਜ ਜਦੋਂ ਮਨੁੱਖੀ ਰਿਸ਼ਤੇ ਤਾਰ-ਤਾਰ ਹੋ ਰਹੇ ਹਨ। ਨਿੱਜੀ ਸੁਆਰਥਾਂ ਅਤੇ ਔਲਾਦ ਦੇ ਮੋਹ ਕਰਕੇ ਆਪਣੇ ਮਹਾਨ ਸਿਧਾਂਤਾਂ ਨਾਲ ਖਿਲਵਾੜ ਕੀਤਾ ਜਾ ਰਿਹਾ ਹੈ। ਕੌਮੀ ਨੁਕਸਾਨ ਕੀਤਾ ਜਾ ਰਿਹਾ ਹੈ। ਦੇਸ਼ ਦਾ ਸਭ ਕੁਝ ਦਾਅ ਉੱਤੇ ਲਾਇਆ ਜਾ ਰਿਹਾ ਹੈ। ਧਾਰਮਿਕ ਸਿਧਾਂਤ ਅਤੇ ਮਰਿਆਦਾ ਲੀਰੋ-ਲੀਰ ਕੀਤੀ ਜਾ ਰਹੀ ਹੈ। ਸਮਾਜਿਕ ਸਿਸਟਮ ਤਹਿਸ-ਨਹਿਸ ਹੋ ਰਿਹਾ ਹੈ। ਅਸੀਂ ਆਪਣੇ ਮਹਾਨ ਅਤੇ ਉੱਤਮ ਸੱਭਿਆਚਾਰ ਨੂੰ ਤਿਲਾਂਜਲੀ ਦੇ ਕੇ ਦੂਜਿਆਂ ਦੇ ਸੱਭਿਆਚਾਰ ਨੂੰ ਅਪਣਾ ਰਹੇ ਹਾਂ। ਉਸ ਨਾਲ "ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ॥" ਅਤੇ "ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥ ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥" ਵਾਲੀ ਸਾਡੀ ਹਾਲਤ ਹੋ ਰਹੀ ਹੈ। ਜੋ ਘਾਤਕ ਹੈ। ਸਾਨੂੰ ਆਪਣੇ ਸਰੋਤ, ਆਪਣੀਆਂ ਜੜ੍ਹਾਂ, ਆਪਣੀ ਵਿਰਾਸਤ ਅਤੇ ਆਪਣੇ ਸੱਭਿਆਚਾਰ ਨਾਲ ਜੁੜਨਾ ਹੋਵੇਗਾ। ਅਸਲ ਵਿਚ ਵਿਗਿਆਨਕ ਤਰੱਕੀ ਪਰੰਤੂ ਅਧਿਆਤਮਕ ਅਤੇ ਸੱਭਿਆਚਾਰਕ ਅਧੋਗਤੀ ਦੇ ਵਰਤਮਾਨ ਦੌਰ ਦੌਰਾਨ ਸਾਡੇ ਲਈ ਸਹੀ ਰਸਤਾ ਆਪਣੇ ਪਿਛੋਕੜ ਨਾਲ ਜੁੜਦਿਆਂ ਹੋਇਆਂ ਆਪਣੇ ਵਰਤਮਾਨ ਵਿਚ ਸੁਚੇਤ ਹੋ ਕੇ ਵਿਚਰਦਿਆਂ ਭਵਿੱਖਮੁਖੀ ਹੋਣਾ ਹੋਵੇਗਾ ਤਥਾ ਸਾਡੇ ਪੈਰ ਸਾਡੀ ਜ਼ਮੀਨ ਉੱਤੇ ਪੱਕੇ ਤੌਰ ਉੱਤੇ ਟਿਕੇ ਰਹਿਣ ਅਤੇ ਵਰਤਮਾਨ ਵਿਚ ਕਿਰਿਆਸ਼ੀਲ ਹੁੰਦਿਆਂ ਸਾਡੇ ਸਿਰ ਅਤੇ ਸੋਚ ਦਾ ਅਸਮਾਨ ਵਿਚ ਹੋਣਾ ਹੀ ਯੋਗ ਹੋਵੇਗਾ, ਜਿਸ ਤਰ੍ਹਾਂ ਕਿ ਇਕ ਅੰਗਰੇਜ਼ ਲਿਖਾਰੀ ਨੇ ਲਿਖਿਆ ਹੈ ਕਿ- *WITH OUR FOOT PERMANENTLY PLANTED ON TERAFIRMA AND OUR HEAD SOARING HIGH IN THE SKY.*

ਇਸ ਦੇ ਨਾਲ ਹੀ ਇਹ ਤੱਥ ਵੀ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬਾਨ, ਸੰਤਾਂ-ਮਹਾਪੁਰਸ਼ਾਂ, ਭੱਟਾਂ ਅਤੇ ਗੁਰਸਿੱਖਾਂ ਵੱਲੋਂ ਉਚਾਰੀ ਬਾਣੀ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ, ਜਿਸ ਦਾ ਸੰਪਾਦਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ ਅਤੇ ਜਿਸ ਦੀ ਸੰਪੂਰਨਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਕੀਤੀ ਗਈ, ਉਸ ਵਿਚ ਕਿਸੇ ਇਕ ਵਿਅਕਤੀ ਜਾਂ ਸੰਸਾਰ ਭਰ ਵਿਚ ਵੱਸ ਰਹੇ ਸਮੁੱਚੇ ਸਿੱਖ-ਜਗਤ ਜਾਂ ਕਿਸੇ ਵੀ ਸੰਸਥਾ ਜਾਂ ਵਿਅਕਤੀ ਭਾਵੇਂ ਉਹ ਕਿਤਨਾ ਵੀ ਸ਼ਕਤੀਸ਼ਾਲੀ ਕਿਉਂ ਨਾ ਹੋਵੇ, ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਨਾਲ ਛੇੜ-ਛਾੜ ਕਰਨ, ਤਬਦੀਲੀ ਕਰਨ, ਇੱਥੋਂ ਤੀਕ ਕਿ ਗੁਰਬਾਣੀ ਦੀ ਲਗ-ਮਾਤਰ ਵਿਚ ਤਬਦੀਲੀ ਕਰਨ ਦਾ ਵੀ ਅਧਿਕਾਰ ਨਹੀਂ ਹੈ। ਇਹ ਵੀ ਇਕ ਸੱਚਾਈ ਹੀ ਹੈ ਕਿ ਮੁੱਢ ਤੋਂ ਹੀ ਪੰਥ-ਦੋਖੀ ਅਤੇ

ਗੁਰਮਤਿ-ਵਿਰੋਧੀ ਸ਼ਕਤੀਆਂ ਗੁਰਬਾਣੀ ਨਾਲ ਛੇੜ-ਛਾੜ ਕਰਨ ਲਈ ਜਤਨਸ਼ੀਲ ਰਹੀਆਂ ਹਨ ਭਾਵੇਂ ਉਨ੍ਹਾਂ ਨੂੰ ਹਮੇਸ਼ਾਂ ਹੀ ਮੂੰਹ ਦੀ ਖਾਣੀ ਪਈ ਹੈ। ਆਧੁਨਿਕ ਸਮੇਂ ਦੇ ਕੁਝ ਨਕਲੀ ਅਭਿਮਾਨੀ ਵਿਦਵਾਨ, ਅਖੌਤੀ ਵਿਗਿਆਨੀ, ਖੋਜੀ, ਤਰਕ ਰਹਿਤ ਤਰਕਸ਼ੀਲ ਅਤੇ ਡੇਰੇਦਾਰ ਮਨਮਤ ਅਤੇ ਹਉਮੈ ਦੇ ਸ਼ਿਕਾਰ ਹੋ ਕੇ ਅਜਿਹੇ ਛੜਯੰਤਰ ਰਚ ਰਹੇ ਹਨ ਪਰੰਤੂ ਉਨ੍ਹਾਂ ਨੂੰ ਕਦੀ ਵੀ ਸਫਲਤਾ ਨਹੀਂ ਮਿਲੇਗੀ ਪਰੰਤੂ ਇਸ ਦੇ ਨਾਲ ਹੀ ਸਿੱਖ ਪੰਥ ਨੂੰ ਵੀ ਸੁਚੇਤ ਰਹਿਣਾ ਹੋਵੇਗਾ ਕਿਉਂਕਿ ਚੋਰਾਂ ਅਤੇ ਡਾਕੂਆਂ ਨੇ ਆਪਣੇ ਕੰਮ ਵਿਚ ਲੱਗੇ ਰਹਿਣਾ ਹੈ ਪਰੰਤੂ ਘਰ ਦੇ ਵਾਰਸਾਂ ਨੂੰ ਸਜੱਗ ਹੋ ਕੇ ਉਸ ਦੀ ਰਾਖੀ ਕਰਨੀ ਹੀ ਹੋਵੇਗੀ। ਘਰ ਹਮੇਸ਼ਾਂ ਹੀ ਸੁੱਤਿਆਂ ਜਾਂ ਅਵੇਸਲਿਆਂ ਦੇ ਹੀ ਲੁੱਟੇ ਜਾਂਦੇ ਹਨ ਪਰੰਤੂ ਜਾਗਦਿਆਂ ਵੱਲ ਤਾਂ ਕੋਈ ਤੱਕਣ ਦਾ ਹੌਸਲਾ ਜਾਂ ਜੁਅਰਤ ਨਹੀਂ ਕਰਦਾ। ਇਸ ਲਈ ਖਾਲਸਾ ਪੰਥ ਨੂੰ ਸਦ ਜਾਗਤ ਹੀ ਰਹਿਣਾ ਹੋਵੇਗਾ। ਇਹ ਘਾਤਕ ਅਤੇ ਕੋਝੇ ਜਤਨ ਵੱਖ-ਵੱਖ ਪੱਧਰਾਂ ਉੱਤੇ ਹੋ ਰਹੇ ਹਨ ਜਿਵੇਂ ਰਾਜਨੀਤਿਕ ਲੋਕਾਂ ਵੱਲੋਂ ਆਪਣੇ ਸੌੜੇ ਰਾਜਨੀਤਿਕ ਲਾਭਾਂ ਹਿੱਤ ਆਪਣੇ ਸਿਧਾਂਤ ਨਾਲ ਸਮਝੌਤਾ ਕਰਨ ਅਤੇ ਦੂਸਰੇ ਆਪਣੇ ਸਿਧਾਂਤ ਨੂੰ ਸਿੱਖ ਸਿਧਾਂਤ ਨਾਲੋਂ ਉੱਤਮ ਦੱਸਣ ਵਾਲਿਆਂ ਵੱਲੋਂ, ਆਪਣੇ ਨਿੱਜੀ ਸੁਆਰਥਾਂ ਹਿੱਤ ਵੱਖ-ਵੱਖ ਭੇਖਾਂ ਵਿਚ ਵਿਚਰ ਰਹੇ ਲੋਕਾਂ ਵੱਲੋਂ ਇਹ ਜਤਨ ਜਾਰੀ ਰਹੇ ਹਨ ਅਤੇ ਅੱਜ ਵੀ ਜਾਰੀ ਹਨ। ਸਭ ਨਾਲੋਂ ਖਤਰਨਾਕ ਗੱਲ ਉਨ੍ਹਾਂ ਦੀ ਹੈ ਜੋ ਆਪਣੇ ਨਿੱਜੀ ਸੁਆਰਥਾਂ ਲਈ ਸਿੱਖੀ ਭੇਸ ਵਿਚ ਵਿਚਰਦਿਆਂ ਵਿਰੋਧੀਆਂ, ਈਰਖਾਲੂਆਂ, ਪੰਥ-ਦੋਖੀਆਂ ਦੇ ਹੱਥ-ਠੋਕੇ ਬਣ ਕੇ ਗੁਰਮਤਿ ਸਿਧਾਂਤ ਉੱਤੇ ਵਾਰ-ਵਾਰ ਹਮਲੇ ਕਰ ਰਹੇ ਹਨ। ਇਹ ਹਮਲੇ ਅੱਜ ਵੀ ਜਾਰੀ ਹਨ ਅਤੇ ਭਵਿੱਖ ਵਿਚ ਵੀ ਜਾਰੀ ਰਹਿਣਗੇ ਕਿਉਂਕਿ ਬਦੀ ਹਮੇਸ਼ਾਂ ਹੀ ਨੇਕੀ ਨਾਲ ਟਕਰਾਉਂਦੀ ਆਈ ਹੈ। ਭਾਵੇਂ ਅੰਤ ਨੂੰ "ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥" ਅਨੁਸਾਰ ਫ਼ਤਿਹ ਸੱਚ ਅਤੇ ਨੇਕੀ ਦੀ ਹੀ ਹੋਈ ਹੈ ਪਰੰਤੂ ਇਸ ਫ਼ਤਿਹ ਦੀ ਪ੍ਰਾਪਤੀ ਲਈ ਢੇਰ ਕੁਰਬਾਨੀਆਂ ਦੇਣੀਆਂ ਪਈਆਂ ਹਨ ਅਤੇ ਭਵਿੱਖ ਵਿਚ ਵੀ ਦੇਣੀਆਂ ਪੈਣਗੀਆਂ। ਇਸ ਲਈ ਖਾਲਸਾ ਪੰਥ ਨੂੰ ਸਮੇਂ ਦੀਆਂ ਚਣੌਤੀਆਂ ਨੂੰ ਸਮਝਣਾ ਹੋਵੇਗਾ ਅਤੇ ਉਨ੍ਹਾਂ ਚਣੌਤੀਆਂ ਦਾ ਸਾਹਮਣਾ ਕਰਨ ਦੇ ਯੋਗ ਹੋਣਾ ਹੋਵੇਗਾ ਭਾਵ ਸਮੇਂ ਦਾ ਹਾਣੀ ਹੋਣਾ ਹੋਵੇਗਾ। ਨਿਰਸੰਦੇਹ! "ਸ਼ਾਹ ਮੁਹੰਮਦਾ ਅੰਤ ਨੂੰ ਸੋਈ ਹੋਸੀ ਜੋ ਕਰੇਗਾ ਖਾਲਸਾ ਪੰਥ ਮੀਆਂ।"

ਆਓ! ਗੁਰੂ ਹਰਿ ਰਾਇ ਸਾਹਿਬ ਵੱਲੋਂ ਦਰਸਾਏ ਅਦੁੱਤੀ ਅਤੇ ਵਿਲੱਖਣ ਮਾਰਗ ਦੇ ਪਾਂਧੀ ਹੋਈਏ। ਧਰਮ ਨਾਲੋਂ ਧੜੇ ਨੂੰ ਬਿਹਤਰ ਨਾ ਸਮਝੀਏ। ਜਿਨ੍ਹਾਂ ਮਹਾਨ ਗੁਰਮੁਖ ਜੀਊੜਿਆਂ ਨੇ ਧਰਮ, ਹੱਕ, ਸੱਚ ਅਤੇ ਸਿਧਾਂਤ ਲਈ ਆਪਣਾ ਸਭ ਕੁਝ ਕੁਰਬਾਨ ਕਰ ਦਿੱਤਾ ਉਨ੍ਹਾਂ ਦੀਆਂ ਜੀਵਨੀਆਂ ਨੂੰ ਆਪਣਾ ਪੱਥ-ਪਰਦਰਸ਼ਕ ਮੰਨੀਏ। "ਧਰ ਪਈਏ ਧਰਮ ਨ ਛੋੜੀਏ" ਦੇ ਸਿਧਾਂਤ ਦੇ ਰਹੱਸ ਨੂੰ ਸਮਝੀਏ ਅਤੇ ਆਪਣੇ ਜੀਵਨ ਵਿਚ ਢਾਲੀਏ! ■

# ਭਾਈ ਗੁਰਦਾਸ ਜੀ ਤੇ ਗੁਰਮਤਿ ਪਰੰਪਰਾ

*-ਸ. ਗੁਰਪ੍ਰਤਾਪ ਸਿੰਘ**

ਭਾਈ ਗੁਰਦਾਸ ਜੀ ਦੀ ਰਚਨਾ ਗੁਰਬਾਣੀ ਦੇ ਭਾਵ ਤੇ ਵਿਚਾਰਧਾਰਾ 'ਤੇ ਆਧਾਰਿਤ ਹੋਣ ਕਾਰਨ ਗੁਰਬਾਣੀ ਦੀ ਕੁੰਜੀ ਮੰਨੀ ਗਈ ਹੈ। ਗੁਰਮਤਿ-ਪਰੰਪਰਾ ਵਿਚ ਸਿੱਖ ਗੁਰੂ ਸਾਹਿਬਾਨ ਦੁਆਰਾ ਪ੍ਰਸਤੁਤ ਕੀਤੇ ਗਏ ਸਿਧਾਂਤਾਂ ਦੀ ਪੁਸ਼ਟੀ ਕਰਦਿਆਂ ਭਾਈ ਗੁਰਦਾਸ ਜੀ ਨੇ ਸਿੱਖ ਧਰਮ ਦੇ ਸੰਕਲਪਾਂ ਅਤੇ ਸਾਧਨਾਤਮਕ ਪੱਖਾਂ ਨੂੰ ਸੱਭਿਆਚਾਰਕ ਸਾਰਥਕਤਾ ਪ੍ਰਦਾਨ ਕੀਤੀ ਹੈ। ਗੁਰਮਤਿ ਸੱਭਿਆਚਾਰ ਦੇ ਦਾਰਸ਼ਨਿਕ ਮੰਡਲ ਤੋਂ ਬਾਹਰ, ਉਹ ਕਿਸੇ ਨਵੇਂ ਸੰਕਲਪ ਦੀ ਪੇਸ਼ਕਾਰੀ ਪ੍ਰਤੀ ਰੁਚਿਤ ਨਹੀਂ। ਉਨ੍ਹਾਂ ਦੀ ਰੁਚੀ ਗੁਰਮਤਿ-ਪਰੰਪਰਾ ਵਿਚਲੇ ਸਿਧਾਂਤਾਂ ਨੂੰ ਸਵੀਕਾਰ ਕਰਕੇ ਲੋਕ-ਮਾਨਤਾ ਹਿੱਤ ਨਵੀਨ ਵਿਆਖਿਆ ਪੱਧਤੀ ਅਨੁਸਾਰ ਪੇਸ਼ ਕਰਨਾ ਹੈ। ਭਾਈ ਗੁਰਦਾਸ ਜੀ ਦੀ ਰਚਨਾ ਵਿਚ ਭਾਵੇਂ ਪਰੰਪਰਾਗਤ ਤੱਤ ਵੀ ਵਿਦਮਾਨ ਹਨ ਪਰ ਇਸ ਰਚਨਾ ਦਾ ਚਿੰਤਨ-ਬਿੰਦੂ ਸਭ ਤੋਂ ਜ਼ਿਆਦਾ ਗੁਰਮਤਿ ਪਰੰਪਰਾ ਵਿਚਲੇ ਸੱਭਿਆਚਾਰਕ ਅੰਸ਼ਾਂ ਨੂੰ ਸਾਧਾਰਨ ਜਨ-ਜੀਵਨ ਦੀ ਸਮਝ ਗੋਚਰੇ ਕਰਨ ਲਈ ਕਾਰਜਸ਼ੀਲ ਹੈ।

ਭਾਈ ਗੁਰਦਾਸ ਜੀ ਦੀ ਰਚਨਾ ਵਿਚ ਪ੍ਰਸਤੁਤ ਹੋਏ ਮੂਲ ਵਿਚਾਰ ਗੁਰਬਾਣੀ ਵਿਚ ਤੱਤ ਰੂਪ ਮਿਲ ਜਾਂਦੇ ਹਨ। ਭਾਈ ਗੁਰਦਾਸ ਜੀ ਨੇ ਇਨ੍ਹਾਂ ਵਿਚਾਰਾਂ ਨੂੰ ਅਧਿਕ ਵਿਸਥਾਰ ਅਤੇ ਸਪਸ਼ਟਤਾ ਨਾਲ ਇਤਨੇ ਸੁਚੱਜੇ ਰੂਪ ਵਿਚ ਪੇਸ਼ ਕੀਤਾ ਹੈ ਕਿ ਉਹ ਆਪਣੇ ਆਪ ਵਿਚ ਮੌਲਿਕ ਬਣ ਗਏ ਹਨ। ਉਹ ਸਿੱਖ ਧਰਮ ਦੇ ਦਾਰਸ਼ਨਿਕ ਵਿਸ਼ਲੇਸ਼ਣ ਵਿਚ ਨਹੀਂ ਪਾਇਆ ਸਗੋਂ ਗੁਰਮਤਿ-ਪਰੰਪਰਾ ਦੇ ਪ੍ਰਚਾਰ ਅਤੇ ਪ੍ਰਸਾਰ ਪ੍ਰਤੀ ਰੁਚਿਤ ਹੈ।[੧] ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਸਤੁਤ ਹੋਏ ਗੁਰਮਤਿ-ਪਰੰਪਰਾ ਦੇ ਸਿਧਾਂਤ, ਸੰਕਲਪਾਤਮਕ ਸ਼ਬਦਾਵਲੀ ਵਿਚ ਹੋਣ ਕਰਕੇ ਜਨ-ਸਾਧਾਰਨ ਨੂੰ ਕਠਿਨ ਲੱਗਦੇ ਹਨ। ਹਰ ਸੰਸਥਾ ਨੂੰ ਸਿਧਾਂਤਾਂ ਦੇ ਸਪਸ਼ਟੀਕਰਨ ਦੀ ਜ਼ਰੂਰਤ ਪੈਂਦੀ ਹੈ। ਸਿਧਾਂਤ ਵਿਆਖਿਆ ਚਾਹੁੰਦਾ ਹੈ ਅਤੇ ਵਿਸ਼ਵਾਸ ਦੀ ਭਾਵਨਾ ਨੂੰ ਦ੍ਰਿੜ੍ਹ ਤੇ ਪਰਿਪੱਕ ਕਰਨ ਦੀ ਲੋੜ ਹੁੰਦੀ ਹੈ। ਭਾਈ ਗੁਰਦਾਸ ਜੀ ਦੀ ਰਚਨਾ ਗੁਰਮਤਿ-ਪਰੰਪਰਾ ਦੇ ਇਨ੍ਹਾਂ ਕਾਰਜਾਂ ਨੂੰ ਨਿਭਾਉਂਦੀ ਹੈ। ਭਾਈ ਗੁਰਦਾਸ ਜੀ ਗੁਰਮਤਿ-ਪਰੰਪਰਾ ਨੂੰ ਸੰਸਥਾਗਤ ਰੂਪ ਵਿਚ ਸਥਾਪਿਤ ਕਰਨ ਲਈ ਸਿੱਖ-ਇਤਿਹਾਸ, ਸਿੱਖ-ਸਮਾਜ, ਸਿੱਖ-ਰਹਿਤ ਮਰਯਾਦਾ, ਸਿੱਖ-ਵਿਸ਼ਵਾਸ ਆਦਿ ਦਾ ਤਰਕਮਈ ਵਿਸ਼ਲੇਸ਼ਣ ਕਰਕੇ ਸਿੱਖ ਧਰਮ ਨੂੰ ਇਕ ਸੰਸਥਾਗਤ ਸਰੂਪ ਵਿਚ ਉਲੀਕਣ ਦੇ ਜਤਨ ਵਿਚ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਧਿਆਤਮਿਕ ਅਤੇ ਧਾਰਮਿਕ ਅਨੁਭਵ ਨੂੰ

** ਪੰਜਾਬੀ ਵਿਭਾਗ, ਲਾਇਲਪੁਰ ਖਾਲਸਾ ਕਾਲਜ, ਜਲੰਧਰ।*

ਰੀਤੀਬੱਧ ਅਤੇ ਨਿਯਮਬੱਧ ਨਿਰੰਤਰਤਾ ਪ੍ਰਦਾਨ ਕਰਨ ਲਈ ਗੁਰੂ-ਪ੍ਰਥਾ ਕਾਇਮ ਕੀਤੀ। ਗੁਰੂ-ਪ੍ਰਣਾਲੀ ਦੀ ਸਥਾਪਨਾ ਨਾਲ ਸਿੱਖ-ਸੰਪ੍ਰਦਾਇ ਦੀ ਹੋਂਦ ਸਥਾਪਿਤ ਹੋਈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵੀ ਗੁਰਮਤਿ-ਪਰੰਪਰਾ ਦੀ ਮਹੱਤਵਪੂਰਨ ਲੜੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਆਤਮਕ ਸਾਹਿਤ ਅਤੇ ਸਿੱਖ ਧਰਮ ਦੀ ਜਿੱਥੇ ਇਕ ਮਹੱਤਵਪੂਰਨ ਰਚਨਾ ਹੈ, ਉੱਥੇ ਇਸ ਦੀ ਬਾਣੀ ਦਾ ਸਿਧਾਂਤਮੂਲਕ ਅਤੇ ਸੰਕਲਪਮੂਲਕ ਪੱਖ ਅਧਿਕ ਮਹੱਤਤਾ ਰੱਖਦਾ ਹੈ। ਭਾਈ ਗੁਰਦਾਸ ਜੀ ਦੀ ਰਚਨਾ ਦਾ ਪ੍ਰਧਾਨ ਸੁਰ ਸਿੱਖ ਧਰਮ ਦੇ ਵਿਸ਼ਵਾਸਾਂ ਨੂੰ ਪਕੇਰਿਆਂ ਕਰਨ, ਗੁਰਮਤਿ-ਪਰੰਪਰਾ ਵਿਚਲੇ ਸਿਧਾਂਤਾਂ ਦੀ ਵਿਆਖਿਆ ਕਰਨ ਅਤੇ ਸੰਸਥਾ-ਸਥਾਪਨ ਦੀ ਭਾਵਨਾ ਵੱਲ ਰੁਚਿਤ ਹੈ।

ਸੰਸਥਾਕਰਣ ਦੀ ਪ੍ਰਕ੍ਰਿਆ ਤਿੰਨ ਅਵਸਥਾਵਾਂ ਵਿੱਚੋਂ ਦੀ ਲੰਘਦੀ ਹੈ। ਪਹਿਲੀ ਸੰਪ੍ਰਦਾਇ (Cult), ਦੂਸਰੀ ਵਿਸ਼ਵਾਸ ਤੇ ਸਿਧਾਂਤ (Belief And Dogma) ਅਤੇ ਤੀਸਰੀ ਸੰਗਠਨ (Organization)। ਸੰਸਥਾਪਿਤ ਨੇਤਾ ਨੂੰ ਮੰਨਣ ਵਾਲੇ ਸ਼ਰਧਾਲੂਆਂ ਵਿਚ ਵਿਸ਼ੇਸ਼ ਰੀਤੀਆਂ, ਪੂਜਾ-ਵਿਧੀਆਂ, ਚਿੰਨ੍ਹ ਤੇ ਸ਼ਬਦ ਆਦਿ ਹੋਂਦ ਵਿਚ ਆਉਂਦੇ ਹਨ। ਧਾਰਮਿਕ ਪੂਜਾ ਵਿਧੀਆਂ ਭਗਤੀ ਭਾਵਨਾ ਤੇ ਅਨੁਸ਼ਠਾਨ ਸੰਪ੍ਰਦਾਇ ਨੂੰ ਸਮਾਜਿਕ ਸੰਸਥਾ ਦੀ ਸਥਾਪਤੀ ਏਕਤਾ ਤੇ ਸਮਰੂਪਤਾ ਪ੍ਰਦਾਨ ਕਰਦੇ ਹਨ।[੨] ਇਸ ਤਰ੍ਹਾਂ ਦੇਵ ਉਪਾਸਨਾ ਤੇ ਭਗਤੀ ਭਾਵਨਾ ਕਾਇਮ ਹੁੰਦੀ ਹੈ। ਇਸ ਉਪਰੰਤ ਸੰਸਥਾ ਦੀ ਸਥਾਪਤੀ ਹਿੱਤ ਵਿਸ਼ਵਾਸ ਤੇ ਸਿਧਾਂਤ ਦੀ ਸਿਰਜਣਾ ਹੁੰਦੀ ਹੈ। ਮੋਢੀ ਸ਼ਖ਼ਸੀਅਤ ਪ੍ਰਤਿ ਕਈ ਤਰ੍ਹਾਂ ਦੀਆਂ ਵਧਾ-ਚੜ੍ਹਾ ਕੇ ਕਹਾਣੀਆਂ ਘੜੀਆਂ ਜਾਂਦੀਆਂ ਹਨ।[੩] ਤੀਸਰੀ ਪ੍ਰਕ੍ਰਿਆ ਧਾਰਮਿਕ ਸੰਗਠਨ ਦਾ ਜਨਮ ਧਾਰਮਿਕ ਅਨੁਭਵ ਆਧਾਰਿਤ ਹੁੰਦਾ ਹੈ। ਇਹ ਅਨੁਭਵ ਮੋਢੀ ਸ਼ਖ਼ਸੀਅਤ ਦਾ ਅਨੁਭਵ ਹੈ। ਨਿਯਮਬੱਧਤਾ ਦੁਆਰਾ ਮੋਢੀ ਸ਼ਖ਼ਸੀਅਤ ਦੇ ਅਨੁਭਵ ਨੂੰ ਸਥਿਰ ਤੇ ਸਥਾਪਿਤ ਕੀਤਾ ਜਾਂਦਾ ਹੈ।[੪] ਇਸ ਉਪਰੰਤ ਧਾਰਮਿਕ ਤੇ ਸੰਸਥਾਗਤ ਰਸਮਾਂ ਨੂੰ ਨਿਭਾਉਣ ਵਾਸਤੇ ਪੁਜਾਰੀ ਸ਼੍ਰੇਣੀ ਹੋਂਦ ਵਿਚ ਆਉਂਦੀ ਹੈ। ਸਮੇਂ ਅਨੁਸਾਰ ਨਵੇਂ ਨਿਯਮ ਹੋਂਦ ਵਿਚ ਆਉਂਦੇ ਹਨ। ਪਰੰਤੂ ਜਿਵੇਂ-ਜਿਵੇਂ ਸੰਸਥਾਗਤ ਫੈਲਾਉ ਹੁੰਦਾ ਜਾਂਦਾ ਹੈ, ਤਿਵੇਂ-ਤਿਵੇਂ ਸਮਾਜਿਕ ਪਸਾਰਾ, ਨਵੇਂ ਮੁੱਲ, ਨਵੇਂ ਸੰਕਟ ਪੈਦਾ ਕਰਦਾ ਹੈ ਜਿਸ ਕਾਰਨ ਸੰਸਥਾ ਦੇ ਅੰਦਰੂਨੀ ਤੇ ਬੈਰੂਨੀ ਜਗਤ ਨਾਲ ਸੰਬੰਧਿਤ ਦ੍ਰਿਸ਼ਟੀਕੋਣ ਬਾਰੇ ਵਖਰੇਵਾਂ ਪੈਦਾ ਹੁੰਦਾ ਹੈ। ਸਮਾਜਿਕ ਤੇ ਰਾਜਨੀਤਿਕ ਵਿਵਸਥਾਵਾਂ ਵਿਚ ਤਨਾਉ ਤੇ ਟਕਰਾਉ ਦੀ ਸਥਿਤੀ ਉਤਪੰਨ ਹੁੰਦੀ ਹੈ। ਭਾਈ ਗੁਰਦਾਸ ਜੀ ਦੀ ਦ੍ਰਿਸ਼ਟੀ ਅਜਿਹੀਆਂ ਕਾਲ-ਪਰਿਸਥਿਤੀਆਂ ਨੂੰ ਮੁੱਖ ਰੱਖਦੀ ਹੋਈ ਗੁਰਮਤਿ-ਪਰੰਪਰਾ ਨੂੰ ਆਪਣਾ ਰਚਨਾ ਦਾ ਆਧਾਰ ਹੀ ਨਹੀਂ ਬਣਾਉਂਦੀ ਸਗੋਂ ਉਸ ਦੀ ਸਰਲ ਵਿਆਖਿਆ ਕਰਕੇ ਅਨੇਕਾਂ ਧਰਮਾਂ ਅਤੇ ਫਿਰਕਿਆਂ ਨਾਲੋਂ ਵਿਸ਼ੇਸ਼ ਦਰਸਾਉਣ ਦਾ ਉਪਰਾਲਾ ਵੀ ਕਰਦੀ ਹੈ।

ਭਾਈ ਗੁਰਦਾਸ ਜੀ ਦੀ ਰਚਨਾ ਵਿਚ ਗੁਰਮਤਿ-ਪਰੰਪਰਾ ਦੇ ਸੰਦਰਭ ਵਿਚ ਬੜਾ ਮਹੱਤਵਪੂਰਨ ਗੁਰ-ਇਤਿਹਾਸ ਮੂਰਤੀਮਾਨ ਹੋਇਆ ਹੈ। ਇਸ ਪੱਖੋਂ ਸਭ ਤੋਂ ਅਧਿਕ ਮਹੱਤਵਪੂਰਨ ਰਚਨਾ ਪਹਿਲੀ ਵਾਰ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਚਰਿੱਤਰ, ਯੁੱਗ ਦੀ ਅਵਸਥਾ ਦੇ ਪ੍ਰਕਰਣ ਵਿਚ ਬੜੀ ਸੰਖੇਪਤਾ ਨਾਲ ਚਿਤਰਿਆ ਗਿਆ ਹੈ।[੫] ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਚਰਿੱਤਰ ਚਿੱਤਰਦਿਆਂ ਇਹ ਦੱਸਣ ਦਾ ਜਤਨ ਕੀਤਾ ਹੈ ਕਿ ਉਹ ਪਰੰਪਰਾ ਵਿਚ ਅੰਧ-ਵਿਸ਼ਵਾਸੀਆਂ ਵਾਂਗ ਯਕੀਨ ਨਹੀਂ ਰੱਖਦੇ ਸਨ। ਇਸ ਲਈ ਉਨ੍ਹਾਂ ਨੇ ਪੁਰਾਣੀ ਮਰਯਾਦਾ ਦੇ ਮੁਕਾਬਲੇ ਜਿੱਥੇ ਨਵੀਆਂ ਸੱਭਿਆਚਰਕ ਕੀਮਤਾਂ ਦੀ ਉਸਾਰੀ ਕੀਤੀ ਉੱਥੇ ਗੁਰਗੱਦੀ ਦੇ ਵਾਰਸ ਚੁਣਨ ਵੇਲੇ ਆਪਣੀ ਸੰਤਾਨ ਦੀ ਥਾਂ ਅਧਿਆਮਕ ਸੰਤਾਨ ਨੂੰ ਮਹੱਤਵ ਦਿੱਤਾ। ਅਰਥਾਤ ਗੱਦੀ 'ਤੇ ਆਪਣੇ ਪਰਮ ਪਿਆਰੇ ਸਿੱਖ ਭਾਈ ਲਹਿਣਾ ਜੀ ਨੂੰ ਬਿਠਾਇਆ।[੬] ਇਸ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿੱਥੇ ਹੋਰ ਅਨੇਕ ਪ੍ਰਕਾਰ ਦੇ ਧਰਮ ਕਰਮ ਅਤੇ ਅੰਧ ਵਿਸ਼ਵਾਸਾਂ ਦਾ ਖੰਡਨ ਕੀਤਾ, ਉੱਥੇ ਸਾਧਨਾ ਪ੍ਰਣਾਲੀ ਵਿਚ ਵੀ ਪਰਿਵਰਤਨ ਲਿਆਂਦਾ ਅਤੇ ਪੁਰਾਤਨ ਕਰਮ ਕਾਂਡ ਦੀ ਥਾਂ 'ਤੇ ਨਵੀਂ ਗੁਰਮਤਿ-ਪਰੰਪਰਾ ਦੀ ਪਿਰਤ ਚਲਾਈ।[੭] ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਿਮਰਤਾ, ਨਿਡਰਤਾ ਅਤੇ ਸਾਫ਼-ਗੋਈ ਆਦਿ ਗੁਣਾਂ 'ਤੇ ਵੀ ਪ੍ਰਕਾਸ਼ ਪਾਇਆ ਹੈ। ਅਸਲ ਵਿਚ ਭਾਈ ਗੁਰਦਾਸ ਜੀ ਦੀ ਰਚਨਾ ਵਿਚਲਾ ਸ੍ਰੀ ਗੁਰੂ ਨਾਨਕ ਦੇਵ ਜੀ ਇਕ ਮਹਾਨ ਯਾਤਰੀ, ਦਿਗ ਵਿਜੈਈ ਅਤੇ ਸਰਬ ਸ਼ਕਤੀਮਾਨ ਹੈ, ਜਿਸ ਨੇ ਸੰਸਾਰ ਨੂੰ ਨਵੀਂ ਸੱਭਿਆਚਾਰਕ ਅਤੇ ਅਧਿਆਤਮਕ ਜੀਵਨ-ਜਾਂਚ ਪ੍ਰਤਿ ਸੂਚਿਤ ਕੀਤਾ। ਡਾ. ਹਰਿਭਜਨ ਸਿੰਘ ਅਨੁਸਾਰ ਸਭ ਤੋਂ ਪਹਿਲਾਂ ਭਾਈ ਗੁਰਦਾਸ ਜੀ ਨੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਿਰਜਨਾਤਮਕ ਵਿਜੈਈ ਦੇ ਰੂਪ ਵਿਚ ਪਛਾਣਿਆ ਸੀ।[੮]

ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਤੋਂ ਇਲਾਵਾ, ਵਾਰ ਨੰਬਰ ਇੱਕ, ਤਿੰਨ, ਤੇਰਾਂ, ਵੀਹ, ਚੌਵੀ, ਛੱਬੀ, ਅਠੱਤੀ ਅਤੇ ਉਨਤਾਲੀ ਵਿਚ ਸੰਖੇਪ ਪਰ ਸ਼ਰਧਾਮਈ ਸ਼ੈਲੀ ਵਿਚ ਇਸ਼ਾਰੇ ਮਾਤਰ ਵੱਖ-ਵੱਖ ਪਉੜੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਦੂਜੇ ਤੋਂ ਛੇਵੇਂ ਗੁਰੂ ਤਕ ਦਾ ਇਤਿਹਾਸਿਕ ਵਿਵਰਣ ਪੇਸ਼ ਕੀਤਾ ਹੈ।[੯] ਇਸ ਤਰ੍ਹਾਂ ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਚਰਿੱਤਰ ਅਤੇ ਹੋਰ ਗੁਰੂ-ਇਤਿਹਾਸ ਦੀ ਜੋ ਤਸਵੀਰ ਉਲੀਕੀ ਹੈ, ਉਹ ਸੱਭਿਆਚਾਰਕ ਦ੍ਰਿਸ਼ਟੀਕੋਣ ਤੋਂ ਬਹੁਤ ਮਹੱਤਵਪੂਰਨ ਹੈ। ਭਾਈ ਗੁਰਦਾਸ ਜੀ ਦੁਆਰਾ ਪ੍ਰਸਤੁਤ ਕੀਤੀ ਇਹ ਗੁਰ-ਇਤਿਹਾਸ ਦੀ ਸਮੱਗਰੀ ਜਿੱਥੇ ਗੁਰਮਤਿ-ਪਰੰਪਰਾ ਦੇ ਅਨੁਸਾਰੀ ਹੈ, ਉੱਥੇ ਇਸ ਸਮੱਗਰੀ ਦੀ ਮੱਧਕਾਲੀਨ ਇਤਿਹਾਸਿਕ ਅਤੇ ਰਾਜਨੀਤਿਕ ਪ੍ਰਸਥਿਤੀਆਂ ਦੀ ਜਾਣਕਾਰੀ ਲਈ ਵਿਸ਼ੇਸ਼ ਅਹਿਮੀਅਤ ਹੈ।

ਭਾਈ ਗੁਰਦਾਸ ਜੀ ਗੁਰਮਤਿ-ਪਰੰਪਰਾ ਦੇ ਅੰਤਰਗਤ ਵਿਚਰਦੇ ਹੋਏ ਸਿੱਖ ਗੁਰੂ

ਸਾਹਿਬਾਨ ਨੂੰ ਆਪਣੇ ਇਸ਼ਟ ਦੇਵ ਮੰਨਦੇ ਹਨ। ਉਹ ਉਨ੍ਹਾਂ ਦੇ ਜੀਵਨ-ਚਰਿੱਤਰ ਦਾ ਉਲੇਖ ਕਰਦਿਆਂ ਇਤਿਹਾਸਿਕ ਨਾਲੋਂ ਸਿਧਾਂਤਕ ਅਤੇ ਪਰਾ-ਇਤਿਹਾਸਿਕ ਦ੍ਰਿਸ਼ਟੀ ਨੂੰ ਜ਼ਿਆਦਾ ਮੁੱਖ ਰੱਖਦੇ ਹਨ। ਉਨ੍ਹਾਂ ਦੇ ਸੱਭਿਆਚਾਰਕ ਸੰਸਾਰਿਕ ਸੰਬੰਧਾਂ ਨੂੰ ਰੂਪਕੀ-ਵਿਧੀ ਦੁਆਰਾ ਪ੍ਰਸਤੁਤ ਕਰਕੇ ਅਧਿਆਤਮਕ ਸੰਬੰਧ ਸਥਾਪਿਤ ਕੀਤੇ ਹਨ। ਸਿੱਖ ਗੁਰੂ ਸਾਹਿਬਾਨ ਨੂੰ ਨਾਨਕ-ਜੋਤ, ਗੁਰ-ਏਕਤਾ ਦੇ ਸੰਬੰਧ ਵਿਚ ਉਲੀਕਦਿਆਂ ਵੀ ਇਸੇ ਰੁਚੀ ਨੂੰ ਮੁੱਖ ਰੱਖਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਿੱਤਰ ਚਿਤਰਣ ਤੋਂ ਬਾਅਦ ਭਾਈ ਗੁਰਦਾਸ ਜੀ ਨੇ ਇਤਿਹਾਸਿਕ ਲੜੀ ਅਨੁਸਾਰ ਵੱਖ-ਵੱਖ ਗੁਰੂ ਸਾਹਿਬਾਨ ਦੇ ਚਰਿੱਤਰ-ਚਿਤਰਣ ਸਮੇਂ ਜਿਸ ਪ੍ਰਕਾਰ ਗੁਰਮਤਿ ਪਰੰਪਰਾ ਨੂੰ ਆਪਣੇ ਚਿੰਤਨ ਦਾ ਆਧਾਰ ਬਣਾਇਆ ਹੈ, ਉਸ ਦਾ ਵਰਣਨ ਇਸ ਪ੍ਰਕਾਰ ਹੈ:

ਭਾਈ ਗੁਰਦਾਸ ਜੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਅੰਗ ਤੋਂ ਗੁਰੂ ਅੰਗਦ ਸਾਹਿਬ ਜੀ ਨੂੰ ਪੈਦਾ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚੇਲੇ ਦੇ ਅਟੁੱਟ ਪ੍ਰੇਮ ਨੂੰ ਦੇਖਦੇ ਹੋਏ ਉਨ੍ਹਾਂ ਨੂੰ ਗੁਰੂ ਬਣਾ ਦਿੱਤਾ।

*ਗੁਰੁ ਅੰਗਦੁ ਗੁਰੁ ਅੰਗੁ ਤੇ ਗੁਰੁ ਚੇਲਾ ਚੇਲਾ ਗੁਰੁ ਭਾਇਆ। (ਵਾਰ ੨੬/੩੪:੯)*

ਭਾਈ ਗੁਰਦਾਸ ਜੀ ਇਸ ਇਤਿਹਾਸਿਕ ਪ੍ਰਸੰਗ ਦਾ ਵਿਵਰਣ ਕਰਦੇ ਹੋਏ ਲਿਖਦੇ ਹਨ ਕਿ ਭਾਈ ਲਹਿਣਾ ਜੀ ਨੇ ਪੂਰਬਲੇ ਚੰਗੇ ਕਰਮਾਂ ਕਾਰਨ ਇਸ ਗੁਰਗੱਦੀ-ਦਾਤ ਦੀ ਪ੍ਰਾਪਤੀ ਕੀਤੀ। ਸ਼ਬਦ ਦੀ ਭਗਤੀ, ਭੈ, ਸਤਿ, ਸੰਤੋਖ, ਦਇਆ, ਧਰਮ ਤੇ ਅਰਥ ਦੇ ਵਿਚਾਰ ਦੁਆਰਾ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਨੂੰ ਤਿਆਗ ਕੇ ਭਾਈ ਲਹਿਣਾ ਜੀ ਬਾਬੇ ਨਾਨਕ ਦਾ ਸਪੁੱਤਰ ਹੋ ਨਿਬੜਿਆ। ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਾਹਮਣੇ ਸਿੱਧ, ਨਾਥ, ਅਵਤਾਰ ਸਭ ਹੱਥ ਜੋੜ ਕੇ ਖੜ੍ਹੇ ਦਿਖਾਏ ਹਨ। ਭਾਈ ਗੁਰਦਾਸ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਭੱਟ ਬਾਣੀ ਤੋਂ ਪ੍ਰਭਾਵਿਤ ਹੋ ਕੇ ਇਹ ਸਾਰਾ ਵਿਵਰਣ ਪੇਸ਼ ਕਰਦੇ ਹਨ।

*ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ॥*
*ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ॥ (ਪੰਨਾ ੯੬੭)*

ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਸ੍ਰੀ ਗੁਰੂ ਅਮਰਦਾਸ ਜੀ ਵਿਚ ਜੋਤ ਨੇ ਪ੍ਰਵੇਸ਼ ਕੀਤਾ। ਇਸ ਤਰ੍ਹਾਂ ਇਲਾਹੀ ਦਾਤ ਨੂੰ ਪ੍ਰਾਪਤ ਕਰਕੇ ਉਹ ਅਮਰ ਸਰੂਪ ਹੋ ਗਏ। ਸ਼ਬਦ ਦੀ ਸਾਧਨਾ ਦੁਆਰਾ, ਸੰਸਾਰਿਕ ਪਦਾਰਥਾਂ ਤੋਂ ਮਨ ਕਾਬੂ ਕਰਕੇ ਅਕਾਲ ਪੁਰਖ ਦੇ ਹੁਕਮ ਵਿਚ ਚੱਲਣ ਵਾਲੇ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਤਾਪ ਸਾਹਮਣੇ ਦੇਵੀ ਦੇਵਤੇ ਖੜੇ ਨਾ ਹੋ ਸਕੇ। ਸ੍ਰੀ ਗੁਰੂ ਅਮਰਦਾਸ ਜੀ ਅੰਮ੍ਰਿਤ ਸਰੂਪ ਸਨ। ਉਨ੍ਹਾਂ ਦਵੈਤ ਭਾਵ ਨਾਸ਼ ਕਰਕੇ ਮਾਇਆ ਵਿਚ ਉਦਾਸ ਰਹਿੰਦਿਆਂ ਹੋਇਆਂ ਸੰਸਾਰ ਨੂੰ ਅੰਮ੍ਰਿਤ-ਰੂਪੀ ਉਪਦੇਸ਼ ਦਿੱਤਾ। ਭਾਈ ਗੁਰਦਾਸ ਜੀ ਸ੍ਰੀ ਗੁਰੂ ਅਮਰਦਾਸ ਜੀ ਨੂੰ ਪਰਾ-ਇਤਿਹਾਸਿਕ ਰੰਗਣ ਦਿੰਦੇ ਹੋਏ ਲਿਖਦੇ ਹਨ ਕਿ ਸ੍ਰੀ ਗੁਰੂ ਅਮਰਦਾਸ ਜੀ ਨੇ ਕਲਿਜੁਗ ਵਿਚ ਧਰਮ

ਦੇ ਇਕ ਅਧੂਰੇ ਪੱਖ ਨੂੰ ਪੂਰਿਆ ਕੀਤਾ। ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਪ੍ਰਸੰਸਾ ਵਿਚ ਵਿਅਕਤ ਵਿਚਾਰਾਂ ਨੂੰ ਮੁੱਖ ਰਖਦਿਆਂ ਸ੍ਰੀ ਗੁਰੂ ਅਮਰਦਾਸ ਜੀ ਦੀ ਚਰਿੱਤਰ- ਉਸਾਰੀ ਕੀਤੀ ਹੈ। ਗੁਰਮਤਿ-ਪਰੰਪਰਾ ਦੇ ਪ੍ਰਚਾਰ ਹਿੱਤ ਉਨ੍ਹਾਂ ਨੂੰ ਦੈਵੀ-ਚਰਿੱਤਰਾਂ ਦੇ ਟਾਕਰੇ 'ਤੇ ਬਲਵਾਨ ਚਰਿੱਤਰ ਦਰਸਾਇਆ ਹੈ।

ਸ੍ਰੀ ਗੁਰੂ ਰਾਮਦਾਸ ਜੀ ਬਾਰੇ ਲਿਖਿਆ ਹੈ:

*ਦਿਚੈ ਪੂਰਬਿ ਦੇਵਣਾ ਜਿਸ ਦੀ ਵਸਤੁ ਤਿਸੈ ਘਰਿ ਆਵੈ।*
*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।*
*ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ।* *(ਵਾਰ ੧/੪੭)*

ਅਰਥਾਤ ਸ੍ਰੀ ਗੁਰੂ ਰਾਮਦਾਸ ਜੀ ਅੰਮ੍ਰਿਤਸਰ ਵਿਖੇ ਅੰਮ੍ਰਿਤ ਦਾ ਸਰੋਵਰ ਖੁਦਵਾ ਕੇ ਇਲਾਹੀ ਜੋਤ ਨੂੰ ਜਗਮਗਾਉਣ ਲੱਗੇ। ਸ਼ਬਦ ਤੇ ਸੁਰਤ ਦੀ ਸੰਧੀ ਕਰਕੇ ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਮਰਦਾਸ ਜੀ ਦੀ ਜੋਤਿ ਵਿਚ ਸਮਾਏ ਹੋਏ ਸਨ।

*ਬ੍ਰਹਮਾਸਨ ਬਿਸ੍ਰਾਮ ਗੁਰ ਭਏ ਗੁਰਮੁਖ ਸੰਧਿ ਮਿਲਿ॥*
*ਗੁਰਮੁਖ ਰਮਤਾ ਰਾਮ, ਰਾਮ ਨਾਮ ਗੁਰਮੁਖ ਭਏ॥ (ਸੋਰਠਾ ਨੰ. ੧੩)*
*(ਵਾਰ ੨੪/੧੪, ੨੪/੧੭)*

ਭਾਈ ਗੁਰਦਾਸ ਜੀ ਨੇ ਇੱਥੇ ਵੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਇਹ ਪ੍ਰਾਪਤੀ ਉਨ੍ਹਾਂ ਦੇ ਪੂਰਬਲੇ ਕਰਮਾਂ ਕਰਕੇ ਹੀ ਪ੍ਰਾਪਤ ਹੋਈ ਦੱਸੀ ਹੈ। ਸ੍ਰੀ ਗੁਰੂ ਰਾਮਦਾਸ ਜੀ ਦੀ ਦਿੱਬਤਾ ਅਤੇ ਰੂਹਾਨੀ ਤਾਕਤ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਸੰਕੇਤ ਮਿਲਦੇ ਹਨ। ਭਾਈ ਗੁਰਦਾਸ ਜੀ ਗੁਰਮਤਿ-ਪਰੰਪਰਾ ਵਿਚ ਪ੍ਰਸਤੁਤ ਹੋਏ ਸ੍ਰੀ ਗੁਰੂ ਰਾਮਦਾਸ ਜੀ ਬਾਰੇ ਪ੍ਰਸੰਸਾਮਈ ਸ਼ਬਦਾਂ ਦੀ ਵਿਆਖਿਆ ਕਰਦੇ ਹੋਏ ਲਿਖਦੇ ਹਨ ਕਿ ਸ੍ਰੀ ਗੁਰੂ ਰਾਮਦਾਸ ਜੀ ਕਲਿਜੁਗ ਵਿਚ ਗੁਰਮੁਖ ਲੋਕਾਂ ਨੂੰ ਜਗਾਉਣ ਵਾਲਾ ਦੀਨ ਦੁਨੀਆਂ ਦਾ ਥੰਮ, ਸੰਸਾਰ ਦੇ ਭਾਰ ਨੂੰ ਸਹਿਣ ਕਰਨ ਵਾਲਾ, ਧਰਮ ਰੂਪੀ ਬਲਦ ਅਤੇ ਬਾਬਾਣੈ ਦੀ ਕੁਲ ਵਿਚ ਇਕ ਪਵਿੱਤਰ ਅਛੂਹ ਕੰਵਲ ਸੀ।

*ਦੀਨ ਦੁਨੀ ਦਾ ਥੰਮੁ ਹੋਇ ਭਾਰੁ ਅਥਰਬਣ ਥੰਮ੍ਹਿ ਖਲੋਤਾ।* *(ਵਾਰ ੨੪/੧੫)*

ਸਪਸ਼ਟ ਹੈ, ਇੱਥੇ ਭਾਈ ਗੁਰਦਾਸ ਜੀ ਗੁਰੂ ਉਸਤਤ ਵਿਚ ਗੁਰਮਤਿ-ਪਰੰਪਰਾ ਦਾ ਅਨੁਸਰਣ ਕਰਦੇ ਹੋਏ ਗੁਰ-ਇਤਿਹਾਸ, ਗੁਰਬਾਣੀ-ਸੰਕਲਪ ਅਤੇ ਗੁਰਮਤਿ-ਪਰੰਪਰਾ ਵਿਚਲੀ ਜੀਵਨ-ਜਾਚ ਪ੍ਰਤੀ ਲੋਕ-ਸੱਭਿਆਚਾਰ ਨੂੰ ਸੂਚਿਤ ਕਰਨ ਵਿਚ ਰੁਚਿਤ ਹਨ।

ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ 'ਗੁਰੁ ਭਾਰੀ' ਦਾ ਗੱਦੀ 'ਤੇ ਬੈਠਣਾ ਦੱਸਿਆ ਹੈ। ਨਿਮਨਲਿਖਤ ਉਦਾਹਰਣ ਪ੍ਰਸਤੁਤ ਹੈ:

*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।*

*ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।*
*ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।*
*ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।*
*ਪੁਛਨਿ ਸਿੱਖ ਅਰਦਾਸਿ ਕਰਿ ਛਿਅ ਮਹਲਾਂ ਤਕਿ ਦਰਸੁ ਨਿਹਾਰੀ।*
*ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।*
*ਕਲਿਜੁਗੁ ਪੀੜੀ ਸੋਢੀਆਂ ਨਿਹਚਲ ਨੀਂਵ ਉਸਾਰਿ ਖਲਾਰੀ।*
*ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ॥੪੮॥* *(ਵਾਰ ੧/੪੮)*

ਭਾਈ ਗੁਰਦਾਸ ਜੀ ਨੇ 'ਜੁਗਿ ਜੁਗਿ ਸਤਿਗੁਰ ਧਰੇ ਅਵਤਾਰੀ' ਦੇ ਕਥਨ ਅਨੁਸਾਰ ਗੁਰਮਤਿ-ਪਰੰਪਰਾ ਵਿਚਲੀ ਭਾਵਨਾ ਨੂੰ ਹੀ ਅਭਿਵਿਅਕਤ ਕੀਤਾ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜੋਤਿ-ਸਰੂਪ ਹੈ। ਆਪਣੇ ਜੁਗ ਅਨੁਸਾਰ ਗੁਰੂ ਨਾਇਕ ਦੇ ਰੂਪ ਵਿਚ ਦਲਾ ਨੂੰ ਜਿੱਤਣ ਵਾਲਾ ਵੱਡਾ ਪਰਉਪਕਾਰੀ ਯੋਧਾ ਪੈਦਾ ਹੋਇਆ ਦੱਸਿਆ ਹੈ। ਭਾਈ ਗੁਰਦਾਸ ਜੀ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀਨ ਦੁਨੀਆਂ ਦਾ ਪਾਤਸ਼ਾਹ ਹੁੰਦੇ ਹੋਏ ਅਚੱਲ ਮੂਰਤ ਹੈ। ਛੇ ਦਰਸ਼ਨਾਂ ਦੀਆਂ ਛੇ ਸੰਪ੍ਰਦਾਵਾਂ ਦੇ ਲੋਕ ਇੱਕੋ ਗੁਰਮਤਿ-ਪਰੰਪਰਾ ਦੇ ਦਰਸ਼ਨ ਨੂੰ ਅਪਣਾ ਕੇ ਗੁਰੂ ਦੇ ਚੇਲੇ ਬਣ ਗਏ। ਇਕ ਪ੍ਰਕਾਰ ਜਤੀ, ਸਤੀ, ਸੰਤੋਖੀ, ਸਿੱਧ, ਨਾਥ, ਅਵਤਾਰ, ਗਿਆਰਾਂ ਰੁਦਰ ਅਤੇ ਬਾਰਾਂ ਰਾਸ਼ੀ ਸੂਰਜ, ਸੋਲ੍ਹਾਂ ਕਲਾ ਸੰਪੂਰਣ ਚੰਦਰਮਾ ਆਦਿ ਸਾਰੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਹਾਜ਼ਰੀ ਵਿਚ ਉਪਸਥਿਤ ਦੱਸੇ ਹਨ। ਇੱਥੇ ਗੁਰੂ ਸਾਹਿਬ ਜੀ ਦੀ ਵਡਿਆਈ ਸਿਧਾਂਤਕ ਤੇ ਦਾਰਸ਼ਨਿਕ ਮੱਤਾਂ ਦੇ ਲੋਕਾਂ ਨਾਲੋਂ ਵਿਸ਼ੇਸ਼ ਦਰਸਾਈ ਹੈ। ਇਸ ਤਰ੍ਹਾਂ ਭਾਈ ਗੁਰਦਾਸ ਜੀ ਨੇ ਸਿੱਖ ਗੁਰੂ ਸਾਹਿਬਾਨ ਦੇ ਇਤਿਹਾਸਿਕ ਚਰਿੱਤਰ ਦੇ ਪਰਾ-ਇਤਿਹਾਸਿਕ ਚਿਤਰਣ ਵਿਚ ਨਾਨਕ-ਬਿੰਬ ਅਤੇ ਗੁਰੂ ਏਕਤਾ-ਬਿੰਬ ਦੇ ਸੰਕਲਪ ਨੂੰ ਗੁਰਮਤਿ-ਪਰੰਪਰਾ ਦੇ ਸੰਦਰਭ ਵਿਚ ਰੱਖ ਕੇ, ਸਿੱਖ ਧਰਮ ਦੇ ਸੱਭਿਆਚਾਰਕ ਜਗਤ ਵਿਚਲੇ, ਸੰਪਰਦਾਇਕ ਪੱਖ ਨੂੰ ਨਿਰਧਾਰਤ ਅਤੇ ਸਥਾਪਿਤ ਕਰਨ ਦਾ ਉਪਰਾਲਾ ਕੀਤਾ ਹੈ।

ਇਸ ਤੋਂ ਇਲਾਵਾ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਗੁਰਸਿੱਖਾਂ ਦੀ ਨਾਮਾਵਲੀ ਦਿੱਤੀ ਹੈ। ਇਨ੍ਹਾਂ ਗੁਰਸਿੱਖਾਂ ਦਾ ਸੰਬੰਧ ਪਹਿਲੇ ਛੇ ਗੁਰੂ ਸਾਹਿਬਾਨ ਨਾਲ ਹੈ। ਗੁਰਮਤਿ-ਪਰੰਪਰਾ ਵਿਚ ਇਸ ਨਾਮਾਵਲੀ ਦਾ ਇਤਿਹਾਸਿਕ ਪੱਖੋਂ ਬੜਾ ਯੋਗਦਾਨ ਹੈ। ਭਾਈ ਗੁਰਦਾਸ ਜੀ ਇਨ੍ਹਾਂ ਗੁਰਸਿੱਖਾਂ ਨੂੰ ਬੜਾ ਨੇੜੇ ਤੋਂ ਜਾਣਦੇ ਸਨ। ਇਹ ਸੂਚਨਾ ਭਾਵੇਂ ਸੰਕੇਤ ਮਾਤਰ ਹੀ ਹੈ, ਪਰ ਫਿਰ ਵੀ ਇਸ ਦੀ ਆਪਣੀ ਅਹਿਮੀਅਤ ਹੈ। ਭਾਈ ਗੁਰਦਾਸ ਜੀ ਦੀ ਬਾਰ੍ਹਵੀਂ ਵਾਰ ਹੀ ਇਕ ਅਜਿਹਾ ਸਰੋਤ ਹੈ ਜਿਸ ਤੋਂ ਪੁਰਾਤਨ ਗੁਰਸਿੱਖਾਂ ਦੇ ਨਾਵਾਂ ਥਾਵਾਂ ਬਾਰੇ ਪਤਾ ਚੱਲਦਾ ਹੈ। ਭਾਈ ਗੁਰਦਾਸ ਜੀ ਨੇ ਜਿੱਥੇ ਵੀ ਇਤਿਹਾਸਿਕ ਘਟਨਾਵਾਂ ਨੂੰ ਲਿਆਂਦਾ ਹੈ ਉੱਥੇ, ਉਨ੍ਹਾਂ ਨੂੰ ਗੁਰਮਤਿ-ਪਰੰਪਰਾ ਦੇ

ਸੰਦਰਭ ਵਿਚ ਵੀ ਉਲੀਕਿਆ ਹੈ। ਉਨ੍ਹਾਂ ਨੇ ਪੇਸ਼ਕਾਰੀ ਸਮੇਂ ਇਤਿਹਾਸਿਕ ਕਾਲ-ਕ੍ਰਮ ਤੋਂ ਇਨ੍ਹਾਂ ਘਟਨਾਵਾਂ ਨੂੰ ਮੁਕਤ ਰੱਖਿਆ ਹੈ। ਬਿਰਤਾਂਤ ਵਿਚ ਕਿਸੇ ਨਿਸ਼ਚਿਤ ਕਥਾ-ਪ੍ਰਬੰਧ ਨੂੰ ਤਰਜੀਹ ਨਹੀਂ ਦਿੱਤੀ ਗਈ। ਇਸ ਪ੍ਰਕਾਰ ਭਾਈ ਗੁਰਦਾਸ ਜੀ ਗੁਰਮਤਿ-ਪਰੰਪਰਾ ਦੇ ਸੱਭਿਆਚਾਰਕ ਤੇ ਇਤਿਹਾਸਿਕ ਪੱਖ ਨੂੰ ਉਚੇਚੇ ਤੌਰ 'ਤੇ ਸੰਭਾਲਣ ਲਈ ਕਾਰਜਸ਼ੀਲ ਹਨ।

ਭਾਈ ਗੁਰਦਾਸ ਜੀ ਦੀ ਰਚਨਾ ਦਾ ਪ੍ਰਧਾਨ ਸੁਰ ਸਿੱਖ ਧਰਮ, ਸਿੱਖ ਸੰਸਥਾ ਗੁਰਮਤਿ ਵਿਧਾਨ ਦੀ ਸਥਾਪਨਾ ਕਰਨਾ ਸੀ। ਇਸੇ ਕਰਕੇ ਭਾਈ ਗੁਰਦਾਸ ਜੀ ਨੇ ਇਤਿਹਾਸਿਕ ਸਿੱਖ ਗੁਰੂਆਂ, ਗੁਰਸਿੱਖਾਂ ਅਤੇ ਭਗਤਾਂ ਦੇ ਚਰਿੱਤਰ-ਚਿਤਰਣ ਨੂੰ ਇਤਿਹਾਸਿਕ ਸੰਕਟ ਦੇ ਸੰਦਰਭ ਵਿਚ ਹੀ ਪੇਸ਼ ਕੀਤਾ ਹੈ। ਉਨ੍ਹਾਂ ਦਾ ਗੁਰੂ ਨਾਨਕ ਬਿੰਬ ਅਤੇ ਸਿੱਖ-ਗੁਰੂ ਏਕਤਾ ਬਿੰਬ, ਗੁਰਮਤਿ-ਪਰੰਪਰਾ ਦੀ ਸੱਭਿਆਚਾਰਕ ਵਿਧੀ ਅਧੀਨ ਪੇਸ਼ ਕਰਨ ਦਾ ਮੰਤਵ ਸੰਸਕ੍ਰਿਤਕ ਪੱਧਰ 'ਤੇ ਸਿੱਖ-ਸਮਾਜ ਦੀ ਸਥਾਪਨਾ ਅਤੇ ਸੰਗਠਨ ਨੂੰ ਕਾਇਮ ਕਰਨਾ ਹੈ।[੧੦]

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਦੋ ਮਹੱਤਵਪੂਰਨ ਧਰਮ, ਇਕ ਹਿੰਦੂ ਧਰਮ ਅਤੇ ਦੂਜਾ ਇਸਲਾਮ ਧਰਮ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਧਰਮਾਂ ਦੀਆਂ ਕਮਜ਼ੋਰੀਆਂ ਤੇ ਆਪਸੀ ਵਿਰੋਧ ਭਾਵਨਾ ਨੂੰ ਜ਼ੋਰਦਾਰ ਸ਼ਬਦਾਂ ਵਿਚ ਭੰਡਿਆ। ਭਾਈ ਗੁਰਦਾਸ ਜੀ ਨੇ ਇਸੇ ਰੁਚੀ ਅਧੀਨ ਦੋਹਾਂ ਧਰਮਾਂ ਦੀਆਂ ਵੱਖਰੀਆਂ-ਵੱਖਰੀਆਂ ਫੋਕਟ ਮਰਯਾਦਾਵਾਂ, ਰਸਮੋਂ-ਰਿਵਾਜ਼, ਰਹੁ-ਰੀਤਾਂ ਤੇ ਆਪਸੀ ਝਗੜਿਆਂ ਨੂੰ ਉਜਾਗਰ ਕੀਤਾ। ਉਨ੍ਹਾਂ ਨੇ ਨਾਥਾਂ ਅਤੇ ਸੰਨਿਆਸੀਆਂ ਦੇ ਵੱਖ-ਵੱਖ ਵਿਅਰਥ ਕਰਮ-ਕਾਂਡ, ਵਿਉਹਾਰ, ਭੇਖ, ਰਿਧੀਆਂ-ਸਿਧੀਆਂ ਆਦਿ ਪਾਖੰਡਾਂ ਦੀ ਨਿਖੇਧੀ ਕਰਦਿਆਂ ਗੁਰਮਤਿ-ਪਰੰਪਰਾ ਅਤੇ ਸਿੱਖ ਸਮਾਜ ਦੀ ਸੱਭਿਆਚਾਰਕ ਵਿਸ਼ੇਸ਼ਤਾ ਨੂੰ ਦ੍ਰਿੜ੍ਹਾਇਆ। ਭਾਈ ਗੁਰਦਾਸ ਜੀ ਨੇ ਸਿੱਖ-ਧਰਮ ਦੇ ਸੱਭਿਆਚਾਰਕ ਪਹਿਲੂਆਂ ਨੂੰ ਨਿਰੂਪਿਤ ਕਰਦਿਆਂ ਇਨ੍ਹਾਂ ਦੇ ਸਦਾਚਾਰਕ, ਵਿਵਹਾਰਕ ਪੱਖ ਨੂੰ ਪ੍ਰਸਤੁਤ ਕੀਤਾ ਹੈ, ਉਹ ਸਿੱਖੀ ਮਾਰਗ ਨੂੰ ਅਸਲ ਵਿਚ ਸਹੀ ਸੱਭਿਆਚਾਰਕ ਜੀਵਨ-ਵਿਧੀ ਮੰਨਦਾ ਹੈ। ਪਰ ਭਾਈ ਗੁਰਦਾਸ ਜੀ ਗੁਰਸਿੱਖਾਂ ਦੀ ਮਾਨਸਿਕ ਸਥਿਤੀ ਨੂੰ ਪਕੇਰਿਆਂ ਕਰਨ ਲਈ ਇਸ ਸੱਭਿਆਚਾਰਕ ਜੀਵਨ-ਜਾਚ ਨੂੰ ਕਠਨ ਦੱਸਦੇ ਹੋਏ ਲਿਖਦੇ ਹਨ ਕਿ ਇਹ ਸਿਲ-ਅਲੂਣੀ ਵਾਂਗ ਫਿੱਕੀ, ਖੰਡੇ-ਧਾਰ ਵਾਂਗ ਤਿੱਖੀ ਅਤੇ ਵਾਲ ਨਾਲੋਂ ਵੀ ਸੂਖਮ ਹੈ। ਪਰ ਸੁਖ ਫ਼ਲ ਇਸ ਜੀਵਨ-ਜਾਚ ਵਿਚ ਹੀ ਹੈ। ਭਾਈ ਗੁਰਦਾਸ ਜੀ ਗੁਰਮਤਿ-ਪਰੰਪਰਾ ਦੇ ਸੱਭਿਆਚਾਰਕ ਪੱਧਰ ਨੂੰ ਆਪਣੀ ਰਚਨਾ ਵਿਚ ਆਧਾਰ-ਸ਼ਿਲਾ ਦੇ ਰੂਪ ਵਿਚ ਅਪਣਾਉਂਦੇ ਹੋਏ ਗੁਰਸਿੱਖੀ ਦੀ ਅਮੋਲਕਤਾ, ਗੁਰਸਿੱਖੀ ਦੀ ਮਹਿਮਾ, ਗੁਰਸਿੱਖੀ ਦੀ ਪ੍ਰਾਪਤੀ ਦੇ ਪ੍ਰਕਾਰ ਅਤੇ ਗੁਰਸਿੱਖ ਸਮਾਜ ਵਿਚਲੀ ਸੇਵਾਭਾਵਨਾ, ਨਿਸ਼ਕਾਮਤਾ, ਪਰਉਪਕਾਰ, ਪ੍ਰੇਮਾ ਭਗਤੀ, ਨਿਮਰਤਾ, ਚਰਨ ਧੂੜ ਦੀ ਮਹਿਮਾ, ਹਉਮੈ ਦਾ ਤਿਆਗ, ਦੁਰਬ੍ਰਿਤੀ ਦਾ ਤਿਆਗ

ਆਦਿ ਕੁਝ ਸੱਭਿਆਚਾਰਕ ਲੱਛਣਾਂ ਨੂੰ ਵਿਸਥਾਰ ਸਹਿਤ ਬਿਆਨ ਕਰਦੇ ਹਨ। ਸਿੱਖ ਸਮਾਜ ਨੂੰ ਆਦਰਸ਼ਕ ਤੇ ਸੱਭਿਆਚਾਰਕ ਭਾਈਚਾਰਾ ਦਰਸਾਉਂਦਿਆਂ ਭਾਈ ਗੁਰਦਾਸ ਜੀ ਨੇ ਗੁਰਮਤਿ-ਪਰੰਪਰਾ ਵਿਚਲੇ ਨਿੱਤ ਦੇ ਜੀਵਨ ਵਾਸਤੇ ਕੁਝ ਨਿਯਮਾਂ ਦਾ ਵੀ ਉਲੇਖ ਕੀਤਾ ਹੈ ਜਿਨ੍ਹਾਂ ਦੀ ਪਾਲਣਾ ਕਰਕੇ ਮਨੁੱਖ ਸੁਚੱਜਾ ਮਨੁੱਖ ਬਣ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਅਜਿਹੇ ਆਦਰਸ਼ ਅਤੇ ਸੁਚੱਜੇ ਸੱਭਿਆਚਾਰਕ ਮਨੁੱਖ ਨੂੰ 'ਗੁਰਸਿੱਖ' ਅਤੇ ਗੁਰਮੁਖ ਦਾ ਨਾਮ ਦਿੱਤਾ ਹੈ। ਭਾਈ ਗੁਰਦਾਸ ਜੀ ਨੇ ਗੁਰਮਤਿ-ਪਰੰਪਰਾ ਦੇ ਅੰਤਰਗਤ ਹੀ ਵਾਰ ੧੨, ੨੮, ੩੮ ਅਤੇ ਬਹੁਤ ਸਾਰੇ ਕਬਿੱਤ ਸਵੈਯਾਂ ਵਿਚ ਅਜਿਹੇ ਆਦਰਸ਼ਕ ਪੁਰਸ਼ਾਂ ਦੇ ਵਿਉਹਾਰ ਬੋਲ-ਚਾਲ, ਕੰਮ-ਕਾਜ, ਨਿੱਤ ਦੀ ਅਧਿਆਤਮਿਕ ਕ੍ਰਿਆ ਤੇ ਸਮਾਜਿਕ ਕਾਰਜਾਂ ਦੀ ਪੂਰੀ ਜਾਣਕਾਰੀ ਦਰਸਾਈ ਹੈ। ਗੁਰਮਤਿ-ਪਰੰਪਰਾ ਵਿਚ ਸਿੱਖ ਗੁਰੂ ਸਾਹਿਬਾਨ ਨੇ ਜ਼ਿਆਦਾਤਰ ਵਿਅਕਤੀ ਪ੍ਰਤੀ 'ਗੁਰਸਿੱਖ' ਤੇ 'ਮਨਮੁਖਿ' ਦੋ ਸ਼ਬਦਾਂ ਦਾ ਉਪਯੋਗ ਕੀਤਾ ਹੈ। ਗੁਰੂ ਸਾਹਿਬਾਨ ਤੋਂ ਪੂਰਬਲੇ ਵੱਖ-ਵੱਖ ਧਰਮਾਂ ਵਿਚਾਲੇ ਆਦਰਸ਼ਾਂ ਨੂੰ ਵਿਭਿੰਨ ਨਾਂ ਦਿੱਤੇ ਮਿਲਦੇ ਹਨ। ਹਿੰਦੂ ਧਰਮ ਵਿਚ 'ਆਰਯਾ', ਬੁੱਧ ਧਰਮ ਵਿਚ 'ਬੋਧ ਸਤਵ', ਜੈਨ ਧਰਮ ਵਿਚ 'ਜਿੰਨ' ਅਤੇ ਇਸਲਾਮ ਧਰਮ ਵਿਚ ਮੁਸਲਮ ਆਦਿ। ਇਸੇ ਪਰੰਪਰਾ ਦੇ ਸੰਦਰਭ ਵਿਚ ਗੁਰਮਤਿ ਸੱਭਿਆਚਾਰ ਵਿਚ ਆਦਰਸ਼ ਵਿਅਕਤੀ ਨੂੰ 'ਗੁਰਮੁਖ' ਦੀ ਸੰਗਿਆ ਦਿੱਤੀ ਹੈ। ਭਾਈ ਕਾਨ੍ਹ ਸਿੰਘ ਨਾਭਾ ਗੁਰਮਤਿ-ਪਰੰਪਰਾ ਅੰਦਰ ਗੁਰਮੁਖ ਸ਼ਬਦ ਦੀ ਵਿਭਿੰਨ ਅਰਥਾਂ ਵਿਚ ਹੋਈ ਵਰਤੋਂ ਬਾਰੇ ਉਲੇਖ ਕਰਦੇ ਹੋਏ ਲਿਖਦੇ ਹਨ:

*ਆਦਿ ਗੁਰੂ ਆਕਾਲ ਪੁਰਖ,*
*ਗੁਰੂ, ਗੁਰ ਉਪਦੇਸ਼ ਜਾਂ ਗੁਰਬਾਣੀ*
*ਅਤੇ ਗੁਰੂ ਅਨੁਸਾਰੀ ਪਵਿੱਤਰ ਪੁਰਸ਼।*[੧੧]

'ਗੁਰਮੁਖ' ਸ਼ਬਦ ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉੱਚ ਆਦਰਸ਼, ਅਧਿਆਤਮਕ ਤੇ ਸਦਾਚਾਰਕ ਬਲ ਵਾਲਾ ਵਿਅਕਤੀ[੧੨] ਦੱਸ ਕੇ ਉਪਯੋਗ ਹੇਠ ਲਿਆਂਦਾ ਹੈ। ਡਾ. ਰਤਨ ਸਿੰਘ ਜੱਗੀ ਅਨੁਸਾਰ, ਇਹ ਇਕ ਧਰਮ ਸਮਾਜਿਕ ਪਦਵੀ ਹੈ ਅਤੇ ਇਸ ਦਾ ਅਧਿਕਾਰੀ ਉਹ ਵਿਅਕਤੀ ਹੈ ਜੋ ਆਪਣਾ ਜੀਵਨ ਗੁਰੂ ਦੀ ਸਿੱਖਿਆ ਅਨੁਸਾਰ ਬਤੀਤ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਦਾ ਸਰਬ ਪ੍ਰਮੁੱਖ ਕਰਤੱਵ ਮਨੁੱਖ ਨੂੰ ਦੈਵੀ ਗੁਣ ਪ੍ਰਦਾਨ ਕਰਨਾ ਮੰਨਿਆ ਹੈ। ਅਸਲ ਵਿਚ ਇਹ ਦੈਵੀ ਗੁਣ ਹੀ 'ਗੁਰਮੁਖਤਾ' ਹੈ ਅਤੇ ਇਸ ਦਾ ਅਧਿਕਾਰੀ ਵਿਅਕਤੀ 'ਗੁਰਮੁਖ' ਹੈ।[੧੩] ਨਿਰਗੁਣ ਵਾਹਿਗੁਰੂ ਦੇ ਸੁਖਫਲ ਰੂਪ ਗੁਰਮੁਖ ਹਨ।[੧੪] ਡਾ. ਮਨਮੋਹਨ ਸਹਿਗਲ ਵੀ ਦੈਵੀ ਗੁਣਾਂ ਦੇ ਧਾਰਨੀ ਸੱਭਿਆਚਾਰਕ ਮਨੁੱਖ ਨੂੰ ਗੁਰਮੁਖ ਮੰਨਦਾ ਹੈ।[੧੫]

ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਨੂੰ 'ਗੁਰਮੁਖ' ਸ਼ਬਦ ਨਾਲ ਨਿਵਾਜਿਆ ਹੈ। ਅਸਲ

ਵਿਚ ਭਾਈ ਗੁਰਦਾਸ ਜੀ ਨੇ ਗੁਰਮਤਿ-ਪਰੰਪਰਾ ਵਿਚ ਸਮਾਜਿਕ ਆਸ਼ੇ ਤੋਂ ਨਿਪੁੰਨ ਸਿੱਖਾਂ ਦੇ ਸਰੂਪ ਉੱਪਰ ਪ੍ਰਕਾਸ਼ ਪਾ ਕੇ ਉਨ੍ਹਾਂ ਦੇ ਜੀਵਨ ਦਾ ਸੱਭਿਆਚਾਰਕ ਸਮਾਜਿਕ ਮਹੱਤਵ ਦਰਸਾਉਣਾ ਸੀ, ਤਾਂ ਜੋ ਲੋਕ ਉਨ੍ਹਾਂ ਦੇ ਜੀਵਨ-ਆਦਰਸ਼ ਨੂੰ ਅਪਣਾ ਕੇ ਆਪਣਾ ਜੀਵਨ ਸਫਲ ਕਰ ਸਕਣ।[੧੬] ਜਿਸ ਪ੍ਰਕਾਰ ਪ੍ਰੌਰਾਣਿਕ-ਪਰੰਪਰਾ ਵਿਚ ਦੇਵ-ਦੈਂਤ, ਸੁਰ-ਅਸੁਰ ਹਨ, ਇਸੇ ਪ੍ਰਕਾਰ ਗੁਰਮਤਿ ਪਰੰਪਰਾ ਵਿਚ ਗੁਰਮੁਖ-ਮਨਮੁਖ ਦੀ ਦਵੈਤ ਹੈ। ਭਾਈ ਗੁਰਦਾਸ ਨੇ ਰਚਨਾ ਵਿਚ ਦੈਵੀ ਚਰਿੱਤਰ ਨਾਲੋਂ ਗੁਰਮੁਖ ਦੀ ਵਿਸ਼ੇਸ਼ਤਾ ਦਰਸਾਈ ਹੈ। ਭਾਈ ਗੁਰਦਾਸ ਜੀ ਨੇ ਜਿੱਥੇ ਗੁਰੂ ਸਾਹਿਬਾਨ ਨੂੰ ਗੁਰਮੁਖ ਦੀ ਪਦਵੀ ਦਿੱਤੀ ਹੈ, ਉੱਥੇ ਵੈਸ਼ੇਸ਼ਿਕ ਦਰਸ਼ਨ ਦੇ ਕਰਤਾ ਕਨਾਦ ਰਿਸ਼ੀ, ਯੋਗ ਦਰਸ਼ਨ ਦੇ ਕਰਤਾ ਰਿਸ਼ੀ ਪਤੰਜਲੀ ਅਤੇ ਰਾਮਾਣਿਕ ਦੇ ਕਰਤਾ ਬਾਲਮੀਕ ਜੀ ਲਈ ਵੀ ਗੁਰਮੁਖ ਸ਼ਬਦ ਦੀ ਹੀ ਵਰਤੋਂ ਕੀਤੀ ਹੈ। ਗੁਰਮਤਿ-ਪਰੰਪਰਾ ਦੇ ਅੰਤਰਗਤ ਹੀ ਭਾਈ ਗੁਰਦਾਸ ਜੀ ਨੇ ਰਾਜਾ ਜਨਕ, ਧਰੂ ਪ੍ਰਹਿਲਾਦ, ਅੰਬਰੀਕ, ਨਾਮਦੇਵ ਅਤੇ ਬੇਣੀ ਆਦਿ ਭਗਤਾਂ ਨੂੰ ਵੀ ਗੁਰਮੁਖ ਹੀ ਮੰਨਿਆ ਹੈ। ਅਕਾਲ ਪੁਰਖ ਦੇ ਸਰਗੁਣ ਸਰੂਪ, ਗੁਰੂਆਂ ਰਿਸ਼ੀਆਂ ਮੁਨੀਆਂ ਅਤੇ ਸਮੂਹ ਸੰਤਾਂ ਭਗਤਾਂ ਨੂੰ ਗੁਰਮੁਖ ਕਿਹਾ ਹੈ।

ਇਸ ਤਰ੍ਹਾਂ ਭਾਈ ਗੁਰਦਾਸ ਜੀ ਨੇ ਗੁਰਮਤਿ-ਸੰਸਕ੍ਰਿਤੀ ਵਿਚ ਆਏ ਗੁਰਮੁਖ ਪ੍ਰਤਿ ਸੱਭਿਆਚਾਰਕ ਵਿਧਾਨ ਨੂੰ ਆਪਣੇ ਚਿੰਤਨ ਦਾ ਆਧਾਰ ਬਣਾ ਕੇ ਗੁਰਮਤਿ-ਪਰੰਪਰਾ ਨੂੰ ਜਿੱਥੇ ਅੱਗੇ ਤੋਰਿਆ ਹੈ, ਉੱਥੇ ਗੁਰਮੁਖਾਂ ਦੀਆਂ ਸੱਭਿਆਚਾਰਕ ਵਿਸ਼ੇਸ਼ਤਾਈਆਂ ਨੂੰ ਵੱਡੀ ਪੱਧਰ 'ਤੇ ਦਰਸਾ ਕੇ ਸਾਧ ਸੰਗਤ ਦੇ ਪਸਾਰੇ ਨੂੰ ਸੰਗਠਿਤ ਕਰਨ ਦਾ ਉਪਰਾਲਾ ਕੀਤਾ ਹੈ। ਭਾਈ ਗੁਰਦਾਸ ਜੀ ਅਨੁਸਾਰ ਸਾਧ ਸੰਗਤ ਗੁਰਮੁਖਾਂ ਦੀ ਸੰਗਤ ਹੈ, ਜਿਸ ਵਿਚ ਮਨੁੱਖੀ ਜੀਵਨ ਨੂੰ ਆਤਮਕ ਸੁਖ ਫਲ ਪ੍ਰਾਪਤ ਕਰਨ ਦਾ ਸਹੀ ਮਾਰਗ ਦਰਸਾਇਆ ਜਾਂਦਾ ਹੈ। ਭਾਈ ਗੁਰਦਾਸ ਜੀ ਦੀ ਅੰਤਰੀਵ ਭਾਵਨਾ, ਗੁਰਮੁਖਾਂ ਦੀ ਪ੍ਰਸੰਸਾ ਕਰਕੇ ਸਿੱਖ ਧਰਮ ਪ੍ਰਤੀ ਅਵਾਮ ਨੂੰ ਆਕਰਸ਼ਕ ਕਰਨ ਪ੍ਰਤੀ ਰੁਚਿਤ ਹੈ। ਇਹ ਅਮਲ ਨਿਸ਼ਚੈ ਹੀ ਸਿੱਖ ਸੰਸਥਾ ਦੀ ਸਥਾਪਨਾ ਵਿਚ ਸਹਾਇਕ ਬਣਦਾ ਹੈ।

ਗੁਰਮਤਿ-ਪਰੰਪਰਾ ਵਿਚ ਮਨੁੱਖਾਂ ਦਾ ਦੂਸਰਾ ਵਰਗ ਪਤਿਤ ਮਨੁੱਖ ਅਰਥਾਤ ਮਨਮੁਖ ਮੰਨਿਆ ਗਿਆ ਹੈ। ਮਨਮੁਖ ਸ਼ਬਦ ਦੇ ਅਰਥ ਹਨ ਮਨ ਦੇ ਪਿੱਛੇ ਲੱਗ ਕੇ ਚੱਲਣ ਵਾਲਾ ਆਪ-ਹੁਦਰਾ ਮਨੁੱਖ।[੧੭] ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਮਨਮੱਤ ਦਾ ਧਾਰਨੀ ਉਹ ਮਨੁੱਖ ਹੈ ਜਿਸ ਨੇ ਆਪਣੇ ਮਨ (ਸੰਕਲਪ) ਨੂੰ ਹੀ ਮੁੱਖ ਜਾਣਿਆ ਹੈ, ਮਨਮੁਖ ਹੈ।[੧੮] ਗੁਰਬਾਣੀ ਦੇ ਅਧਿਐਨ ਤੋਂ ਸਪਸ਼ਟ ਹੁੰਦਾ ਹੈ ਕਿ ਮਨਮੁਖ ਉਹ ਵਿਅਕਤੀ ਹੈ ਜੋ ਮਾਇਆ ਦੇ ਅੰਧਕਾਰ ਵਿਚ ਫਸਿਆ ਹੋਣ ਕਰਕੇ ਗੁਰੂ ਅਤੇ ਗੁਰ ਉਪਦੇਸ਼ ਤੋਂ ਸਦਾ ਲਈ ਵਾਂਝਿਆ ਰਹਿ ਜਾਂਦਾ ਹੈ। ਗੁਰੂ ਤੋਂ ਬੇਮੁਖ ਤੇ ਮਨਮਤੀਆਂ ਕਰਕੇ ਗੁਰ-ਸ਼ਬਦ ਵਿਚਾਰ ਤੇ ਨਾਮ ਸਿਮਰਨ ਦੇ ਮਹੱਤਵ ਨੂੰ ਨਹੀਂ ਪਛਾਣ ਸਕਦਾ। ਉਸ ਦਾ ਹਰ ਕਰਮ ਗੁਰਮਤਿ ਦੇ ਪ੍ਰਤੀਕੂਲ ਹੀ ਹੁੰਦਾ ਹੈ। ਗੁਰਮਤਿ ਦੇ ਪਰੰਪਰਾਗਤ

ਵਿਧਾਨ ਦੀ ਸੱਭਿਆਚਾਰਕ ਪੁਸ਼ਟੀ ਵਿਚ ਭਾਈ ਗੁਰਦਾਸ ਜੀ ਲਿਖਦੇ ਹਨ ਕਿ ਮਨਮੁਖ ਉਹ ਹੈ ਜੋ ਮਾਇਆਵਾਦੀ ਰੁਚੀ ਦੇ ਅਧੀਨ ਮਾਇਆਧਾਰੀਆਂ ਦੀ ਗ਼ੁਲਾਮੀ ਕਰਦਿਆਂ ਆਪਣਾ ਜੀਵਨ ਵਿਅਰਥ ਹੀ ਵਗਾਰੀਆਂ ਦੀ ਤਰ੍ਹਾਂ ਗੁਆ ਦਿੰਦਾ ਹੈ। ਦਿਨ ਰਾਤ ਉਮਰ ਭਰ ਮੁਛੰਦਗੀ ਕਰਦਾ ਦੁੱਖ ਭੋਗਦਾ ਹੈ। ਪਰ ਪਾਤਸ਼ਾਹਾਂ ਦੇ ਪਾਤਸ਼ਾਹ, ਨਿਜਪਤੀ ਸਤਿਗੁਰ ਦਾਤੇ ਦਾ ਖਿਆਲ ਨਹੀਂ ਕਰਦਾ। ਉਹ ਮੰਗਤਿਆਂ ਤੋਂ ਮੰਗਦਾ ਫਿਰਦਾ ਹੈ। ਦਾਤਾਰ ਪ੍ਰਭੂ ਨੂੰ ਭੁਲਾ ਕੇ ਦਾਤਾਂ ਵਿਚ ਲੀਨ ਮੂਰਖ ਮਨੁੱਖ ਮਨਮੁਖ ਸਦਾਉਂਦਾ ਹੈ। ਭਾਈ ਗੁਰਦਾਸ ਨੇ ਨਾਥ ਜੋਗੀਆਂ ਨੂੰ ਵੀ ਮਨਮੁਖਾਂ ਦੀ ਸ਼੍ਰੇਣੀ ਵਿਚ ਹੀ ਰੱਖਦਿਆਂ ਲਿਖਿਆ ਹੈ ਕਿ ਇਹ ਨਾਥ, ਸਤਿਗੁਰ ਜੋ ਦੋ ਜਹਾਨਾਂ ਦਾ ਸੁਖਦਾਤਾ ਹੈ। ਉਸ ਦੀ ਭਗਤੀ ਛੱਡ ਕੇ ਕੰਨ ਪੜਵਾ ਕੇ ਮੁੰਦਰਾਂ ਪਾਉਣੀਆਂ, ਪਿੰਡੇ 'ਤੇ ਸਵਾਹ ਮਲਣੀ, ਖਿੰਥਾ ਖੱਪਰ, ਝੋਲੀ ਅਤੇ ਡੰਡਾ ਆਦਿ ਅਨੇਕਾਂ ਭੇਖ ਧਾਰਨ ਉਪਰੰਤ ਵੀ ਹਰੀ ਰਸ ਤੋਂ ਖਾਲੀ ਰਹਿੰਦੇ ਹਨ। ਘਰ-ਬਾਰ ਛੱਡ ਕੇ ਅਖੌਤੀ ਤਿਆਗੀ ਬਣੇ ਪਰ ਝਾਕ ਗ੍ਰਿਹਸਤੀਆਂ ਪ੍ਰਤੀ ਟੁੱਟ ਨਾ ਸਕੀ। ਅਨੇਕਾਂ ਮਨਮੱਤੀਆਂ ਢਾਡੀ, ਨਾਈ, ਭੱਟ, ਪ੍ਰੋਹਤ ਤੇ ਛੁਰੀਮਾਰ ਆਦਿ ਦੇ ਰੂਪ ਵਿਚ ਕੂੜ ਕੁਸੱਤ ਅਲਾਪਦੇ ਫਿਰਦੇ ਹਨ। ਪਰ ਗੁਰਮੁਖ ਲੋਕ ਜੋਗ ਭੋਗ ਦੋਨਾਂ ਅਵਸਥਾਵਾਂ ਤੋਂ ਨਿਰਲੇਪ ਹੁੰਦੇ ਹਨ। ਮਨਮੱਤੀਏ ਸੁਖ-ਸਾਗਰ ਰੂਪ ਗੁਰੂ ਨੂੰ ਛੱਡ ਕੇ ਮਾਇਆ ਰੂਪੀ ਭਵ-ਸਾਗਰ ਵਿਚ ਗੋਤੇ ਖਾਂਦੇ ਫਿਰਦੇ ਹਨ। ਭਾਈ ਗੁਰਦਾਸ ਜੀ ਅਨੁਸਾਰ ਮਨਮੁਖ ਦੇ ਪਦਾਰਥਕ ਸੁਖ ਤੇ ਇੰਦ੍ਰਿਆਈ ਭੋਗ 'ਬਲਦੀ ਅੰਦਰ ਤੇਲ ਜਿਉਂ' ਹਨ। ਗੁਰੂ ਤੋਂ ਬੇਮੁਖਤਾ ਤੇ ਸ਼ਬਦ-ਹੀਣਤਾ ਦੇ ਸਿੱਟੇ ਵਜੋਂ ਮਨਮੁਖ ਨੂੰ ਜਨਮ-ਮਰਨ ਦੇ ਗੇੜ ਵਿਚ ਪੈ ਕੇ ਸਦੀਵੀਂ ਦੁੱਖਾਂ ਵਿਚ ਸੜਨਾ ਪੈਂਦਾ ਹੈ।

ਭਾਈ ਗੁਰਦਾਸ ਜੀ ਮਨੁੱਖਾਂ ਦੀ ਭੈੜੀ ਹਾਲਤ ਦਾ ਜ਼ਿਕਰ ਕਰਦਿਆਂ ਹੋਇਆਂ ਲਿਖਦੇ ਹਨ ਕਿ ਉਹ ਗਧੇ ਦੀ ਨਿਆਈਂ ਹਨ। ਜੋ ਦੂਜਿਆਂ ਦਾ ਭਾਰ ਰੋਜ਼ ਢੋਂਦੇ ਹਨ ਪਰ ਅਖੀਰ ਆਪ ਰੂੜੀਆਂ ਉੱਪਰ ਖੇਹ ਉਡਾਉਂਦੇ ਫਿਰਦੇ ਹਨ। ਅਕਲ ਦੇ ਖੋਤੇ ਮਨਮੁਖ ਸਾਧ ਸੰਗਤ ਵਿਚ ਬੱਧੇ-ਰੁੱਧੇ ਬੈਠੇ ਹੋਣ ਦੇ ਬਾਵਜੂਦ ਵੀ ਆਪਣੇ ਅੱਖ, ਨੱਕ ਤੇ ਕੰਨ ਮਾਇਆ ਦੀ ਝਾਕ ਵਿਚ ਹੀ ਲਗਾਏ ਰੱਖਦੇ ਹਨ। ਗੁਰਬਾਣੀ ਵਿਚ ਮਨਮੁਖ ਦਾ ਕਪਟੀ ਪੱਖ ਉਘਾੜਨ ਲਈ ਬਗਲੇ ਦਾ ਦ੍ਰਿਸ਼ਟਾਂਤ ਬੜਾ ਢੁਕਵਾਂ ਦਿੱਤਾ ਹੈ। ਇਸੇ ਤਰ੍ਹਾਂ ਭਾਈ ਗੁਰਦਾਸ ਜੀ ਨੇ ਮਨਮੁਖ ਲਈ ਬਗਲਾ, ਸਿੰਬਲ ਤੇ ਕੈਂਹ ਦਾ ਦ੍ਰਿਸ਼ਟਾਂਤ ਵਰਤਿਆ ਹੈ। ਮਨਮੁਖ ਕਠੋਰ ਤੇ ਹੰਕਾਰੀ ਹੁੰਦਾ ਹੈ। ਉਹ ਆਪਣਾ ਜੀਵਨ ਅਸਫਲ ਹੀ ਗੁਆ ਕੇ ਚਲਾ ਜਾਂਦਾ ਹੈ। ਭਾਈ ਗੁਰਦਾਸ ਨੇ ਮਨਮੁਖਾਂ ਦੇ ਭਿੰਨ-ਭਿੰਨ ਰੂਪਾਂ ਦੀ ਬੜੀ ਆਲੋਚਨਾਤਮਕ ਅਤੇ ਵਿਸਥਾਰ ਸਹਿਤ ਆਪਣੀ ਰਚਨਾ ਵਿਚ ਚਰਚਾ ਕੀਤੀ ਹੈ ਪਰ ਇਨ੍ਹਾਂ ਸਾਰਿਆਂ ਰੂਪਾਂ ਦਾ ਮੂਲ ਆਧਾਰ ਗੁਰਮਤਿ-ਪਰੰਪਰਾ ਵਿਚਲੀ ਸੱਭਿਆਚਾਰਕ ਵਿਚਾਰਧਾਰਾ ਹੀ ਹੈ। ਸੰਸਾਰ ਭਰ ਦੇ ਸਾਰੇ ਔਗੁਣ ਮਨਮੁਖ ਵਿਚ ਵੇਖੇ ਜਾ ਸਕਦੇ ਹਨ। ਪਰ ਬੇਮੁਖਤਾ, ਨਿੰਦਾ, ਅਕ੍ਰਿਤਘਣਤਾ, ਕਪਟ-ਸਨੇਹ, ਦੋਬਾਜ਼ਰਾ

ਅਤੇ ਮੀਣਾ ਆਦਿ ਨੂੰ ਮਨਮੁਖ ਦੇ ਵਿਸ਼ੇਸ਼ ਲੱਛਣ ਮੰਨਿਆ ਗਿਆ ਹੈ। ਭਾਵੇਂ ਇਨ੍ਹਾਂ ਬਾਰੇ ਗੁਰਮਤਿ-ਸੱਭਿਆਚਾਰ ਵਿਚ ਭਰਪੂਰ ਚਰਚਾ ਹੈ ਪਰ ਭਾਈ ਗੁਰਦਾਸ ਨੇ ਇਨ੍ਹਾਂ ਵਿੱਚੋਂ ਇਕ-ਇਕ ਔਗੁਣ ਨੂੰ ਲੈ ਕੇ ਅਜਿਹਾ ਆਲੋਚਨਾਤਮਕ ਤੇ ਬਿੰਬਾਤਮਕ ਵਰਣਨ ਕੀਤਾ ਹੈ ਕਿ ਬੇਮੁਖ, ਮੂਰਖ, ਨਿੰਦਕ, ਅਕ੍ਰਿਤਘਣ, ਕਪਟ ਸਨੇਹੀ, ਦੋਬਾਜ਼ਰਾ ਅਤੇ ਮੀਣਾ ਆਦਿ ਮਨਮੁਖ ਦੇ ਵਿਭਿੰਨ ਰੂਪ ਸਾਹਮਣੇ ਆਉਂਦੇ ਹਨ।

ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਵਿਚ ਗੁਰਮੁਖ ਨੂੰ ਨਾਇਕ ਅਤੇ ਮਨਮੁਖ ਨੂੰ ਖਲਨਾਇਕ ਮੰਨ ਕੇ ਦੋਹਾਂ ਦਾ ਅਨੇਕਾਂ ਥਾਈਂ ਤੁਲਨਾਤਮਕ ਸ਼ੈਲੀ ਵਿਚ ਬੜਾ ਸੁੰਦਰ ਨਿਰੂਪਣ ਹੋਇਆ ਮਿਲਦਾ ਹੈ। ਗੁਰਬਾਣੀ ਵਿਚ ਗੁਰਮੁਖ ਨੂੰ ਲਿਵ ਅਤੇ ਮਨਮੁਖ ਨੂੰ ਧਾਤ ਨਾਲ ਤੁਲਨਾਇਆ ਹੈ। ਗੁਰਮੁਖ ਲਿਵ ਦੇ ਮਾਰਗ ਉੱਪਰ ਚੱਲਣ ਵਾਲਾ ਹੁਕਮੀ ਬੰਦਾ ਹੁੰਦਾ ਹੈ ਅਤੇ ਮਨਮੁਖ ਮਨ ਹਠ ਦਾ ਗੁਲਾਮ, ਧਾਤ ਦੇ ਕੂੜੇ ਮਾਰਗ ਨੂੰ ਅਪਣਾਉਣ ਵਾਲਾ ਕੂੜਾ ਵਿਅਕਤੀ ਹੁੰਦਾ ਹੈ। ਮਨਮੁਖ ਮਾਇਆ ਦੇ ਮੋਹ ਵਿਚ ਫਸਿਆ, ਅਗਿਆਨਤਾ ਦੇ ਅੰਧੇਰੇ ਵਿਚ ਸੁੱਤਾ ਪਿਆ ਹੈ, ਪਰ ਗੁਰਮੁਖ ਜਗਤ ਅਵਸਥਾ ਵਿਚ ਗਿਆਨੀ ਹੈ। ਭਾਈ ਗੁਰਦਾਸ ਜੀ ਗੁਰਮਤਿ ਪ੍ਰਣਾਲੀ ਨੂੰ ਅਪਣਾਉਂਦਾ ਹੋਇਆ ਗੁਰਮੁਖ ਨੂੰ ਭਾਉ ਭਗਤੀ ਤੇ ਗੁਰਮਤਿ ਮਾਰਗ 'ਤੇ ਚੱਲਣ ਵਾਲਾ ਅਭਿਆਸੀ ਤੇ ਸਤਿਸੰਗੀ ਮੰਨਦੇ ਹਨ ਅਤੇ ਮਨਮੁਖ ਨੂੰ ਦੁਰਮਤ ਦਵੈਤ ਅਧੀਨ ਦੁਸ਼ਟਾਂ ਦਾ ਸੰਗੀ ਦੱਸਿਆ ਹੈ। ਸਤਿਸੰਗਤ ਵਿਚ ਆਉਣ ਵਾਲੇ ਮਨੁੱਖ ਧਰਮ, ਸੰਜਮੀ, ਸੰਤੋਖੀ ਤੇ ਪਰਮਾਰਥੀ ਅਸਰ ਕਬੂਲਦੇ ਹਨ ਪਰ ਮਨਮੁਖ ਦੀ ਸੰਗਤ ਵਿਚ ਆਉਣ ਵਾਲੇ ਮਨੁੱਖ ਕਾਮੀ, ਕ੍ਰੋਧੀ, ਲੋਭੀ ਤੇ ਹੰਕਾਰੀ ਬਣ ਜਾਂਦੇ ਹਨ। ਗੁਰਮੁਖ ਸ਼ੋਭਾਵੰਤ ਮਾਪਿਆਂ ਦੇ ਨੇਕ ਸਪੁੱਤਰ ਹੋ ਨਿਬੜਦੇ ਹਨ ਜਿਹੜੇ ਆਪਣੇ ਨਾਨਕੇ, ਦਾਦਕੇ ਅਤੇ ਕੁਲ਼ ਲਈ ਖੁਸ਼ੀਆਂ, ਖੇੜੇ ਅਤੇ ਇੱਜ਼ਤ ਦਾ ਕਾਰਣ ਬਣਦੇ ਹਨ। ਜਦੋਂ ਕਿ ਮਨਮੁਖ ਇਕ ਵੇਸਵਾ ਦੇ ਪੁੱਤਰ ਵਾਂਗ ਆਪਣੇ ਆਪ ਦੇ ਨਾਂ ਤੋਂ ਵੀ ਅਣਜਾਣ, ਆਪਣੇ ਬਾਪ ਤੇ ਆਪਣੀ ਕੁਲ਼ ਲਈ ਵੀ ਕਲੰਕ ਸਿੱਧ ਹੁੰਦੇ ਹਨ। ਨਿਮਨਲਿਖਤ ਪ੍ਰਸੰਗ ਵਿਚ ਭਾਈ ਗੁਰਦਾਸ ਜੀ ਨੇ ਤੁਲਨਾਤਮਕ ਦ੍ਰਿਸ਼ਟੀਕੋਣ ਤੋਂ ਗੁਰਮੁਖ ਤੇ ਮਨਮੁਖ ਦੇ ਕ੍ਰਮ ਅਨੁਸਾਰ ਗੁਣ ਦੋਸ਼ ਵਿਅਕਤ ਕੀਤੇ ਹਨ:

*ਗੁਰਮੁਖ ਸੁਖ ਫਲੁ ਸਚੁ ਹੈ ਮਨਮੁਖ ਦੁਖ ਫਲੁ ਕੂੜੁ ਕੂੜਾਵਾ।*
*ਗੁਰਮੁਖ ਸਚੁ ਸੰਤੋਖੁ ਰੁਖੁ ਦੁਰਮਤਿ ਦੂਜਾ ਭਾਉ ਪਛਾਵਾ।*
*ਗੁਰਮੁਖ ਸਚੁ ਅਡੋਲੁ ਹੈ ਮਨਮੁਖ ਫੇਰਿ ਫਿਰੰਦੀ ਛਾਵਾ।*
*ਗੁਰਮੁਖ ਕੋਇਲ ਅੰਬ ਵਣ ਮਨਮੁਖ ਵਣਿ ਵਣਿ ਹੰਢਨਿ ਕਾਵਾਂ।*

ਇਸ ਤਰ੍ਹਾਂ ਹੋਰ ਅਨੇਕ ਤਰ੍ਹਾਂ ਦੇ ਦ੍ਰਿਸ਼ਟਾਂਤ ਦੇ ਕੇ ਭਾਈ ਗੁਰਦਾਸ ਜੀ ਨੇ ਮਨਮੁਖਾਂ ਦੇ ਚਰਿੱਤਰ ਨੂੰ ਨਿਰੂਪਣ ਕੀਤਾ ਹੈ। ਉਨ੍ਹਾਂ ਨੇ ਗੁਰਮੁਖਾਂ ਦੀ ਉੱਤਮ ਪਦਵੀ ਦੇ ਟਾਕਰੇ ਮਨਮੁਖਾਂ ਦੀ ਥੋਥੀ, ਝੂਠੀ, ਸ਼ਰਮਨਾਕ ਅਤੇ ਘ੍ਰਿਣਾਯੋਗ ਸਥਿਤੀ ਨੂੰ ਅਨੇਕਾਂ ਵਿਰੋਧਤਾਈ ਉਪਮਾਨਾਂ ਦੀ ਵਰਤੋਂ ਕਰਕੇ ਬੜੇ ਕਲਾਮਈ ਢੰਗ ਨਾਲ ਪ੍ਰਸਤੁਤ ਕੀਤਾ ਹੈ।

ਸਾਰਾਂਸ਼ ਇਹ ਕਿ ਭਾਈ ਗੁਰਦਾਸ ਜੀ ਦੀ ਰਚਨਾ ਵਿਚ ਗੁਰਮਤਿ-ਪਰੰਪਰਾ ਦੇ ਸੱਭਿਆਚਾਰਕ ਲੱਛਣ ਜਿੱਥੇ ਆਧਾਰਸ਼ਿਲਾ ਦੇ ਰੂਪ ਵਿਚ ਨਿਰੂਪਿਤ ਹੋਏ ਹਨ, ਉੱਥੇ ਇਨ੍ਹਾਂ ਵਿਸ਼ੇਸ਼ਤਾਈਆਂ ਕਾਰਨ ਹੀ ਉਨ੍ਹਾਂ ਦੀ ਰਚਨਾ ਗੁਰਮਤਿ-ਪਰੰਪਰਾ ਦਾ ਇਕ ਰਹਿਤਨਾਮਾ ਹੋ ਨਿਬੜੀ ਹੈ। ਭਾਈ ਗੁਰਦਾਸ ਜੀ ਗੁਰਮਤਿ-ਪਰੰਪਰਾ ਨੂੰ ਆਪਣੇ ਚਿੰਤਨ ਦਾ ਆਧਾਰ ਹੀ ਨਹੀਂ ਬਣਾਉਂਦੇ ਸਗੋਂ ਉਸ ਦੇ ਪਸਾਰੇ ਹਿਤ ਹਰ ਭਰੋਸੇਯੋਗ ਸਾਧਨ ਨੂੰ ਵੀ ਅਪਣਾਉਂਦੇ ਹਨ। ਉਨ੍ਹਾਂ ਦੀ ਵਿਚਾਰਧਾਰਾ ਵਿਚ ਗੁਰਮਤਿ ਪਰੰਪਰਾ ਪ੍ਰਮੁੱਖ ਰੂਪ ਵਿਚ ਪ੍ਰਸਤੁਤ ਹੋਈ ਹੈ। ਇਸ ਤਰ੍ਹਾਂ ਕਰਨ ਨਾਲ ਉਹ ਗੁਰਮਤਿ ਪਰੰਪਰਾ ਨੂੰ ਜਿੱਥੇ ਆਪਣੀ ਰਚਨਾ ਵਿਚ ਬੁਨਿਆਦੀ ਤੌਰ 'ਤੇ ਉਪਯੋਗ ਹਿਤ ਲਿਆਉਂਦੇ ਹਨ, ਉੱਥੇ ਸਿੱਖ ਧਰਮ ਵਿਚਲੇ ਸੱਭਿਆਚਾਰਕ ਤੱਤਾਂ ਨੂੰ ਲੋਕਮਾਨਾਂ ਦੀ ਤਹਿ ਤਕ ਪਹੁੰਚਾਉਣ ਵਿਚ ਵੀ ਸਫਲ ਹੁੰਦੇ ਹਨ।

## ਹਵਾਲੇ ਤੇ ਟਿੱਪਣੀਆਂ


*੧. ਡਾ. ਰਤਨ ਸਿੰਘ ਜੱਗੀ, ਭਾਈ ਗੁਰਦਾਸ ਜੀਵਨੀ ਤੇ ਰਚਨਾ, ਸਫ਼ਾ ੭੯.*

*੨. Thormas F.O. Dea, Sociology of Religion, p. 57.*

*੩. Ibid. P. 43*

*੪. Ibid, P. 31*

*੫. ਡਾ. ਰਤਨ ਸਿੰਘ ਜੱਗੀ, ਭਾਈ ਗੁਰਦਾਸ ਜੀਵਨੀ ਤੇ ਰਚਨਾ, ਸਫ਼ਾ ੫੦*

*੬. 'ਉਹੀ'*

*੭. ਗਿਆਨ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ। ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਪੁ ਉਚਾਰਾ (ਵਾਰ ੧/੩੮)*

*੮. 'ਨਾਨਕ ਸਿੰਘ', 'ਅਧਿਐਨ ਤੇ ਅਧਿਆਪਨ', ਸਫ਼ਾ ੬੧.*

*੯. (ਪਹਿਲੇ ਪੰਜ ਕਬਿੱਤ ਸਵੈਯਾ ਵਿਚ ਵੀ ਇਸ਼ਾਰੇ ਮਾਤ੍ਰ ਗੁਰ-ਇਤਿਹਾਸ ਵਰਣਨ ਹੋਇਆ ਹੈ।)*

*੧੦. ਸ. ਕੁਲਵੰਤ ਸਿੰਘ, 'ਮਿਥ ਅਧਿਐਨ ਤੇ ਵਾਰਾਂ ਭਾਈ ਗੁਰਦਾਸ, ਸਫ਼ਾ ੧੯੯*

*੧੧. ਮਹਾਨ ਕੋਸ਼, ਸਫ਼ਾ ੪੧੮*

*੧੨. Avtar Singh, Ethics of the Sikhs, p. 190.*

*੧੩. ਭਾਈ ਗੁਰਦਾਸ, ਜੀਵਨ ਤੇ ਰਚਨਾ, ਸਫ਼ਾ ੭੩.*

*੧੪. ਭਾਈ ਵੀਰ ਸਿੰਘ, 'ਵਾਰਾਂ ਭਾਈ ਗੁਰਦਾਸ ਸਟੀਕ', ਸਫ਼ਾ ੩੧੯.*

*੧੫. 'ਸੰਤ ਕਾਵਯ ਕਾ ਦਾਰਸ਼ਨਿਕ ਵਿਸ਼ਲੇਸ਼ਣ' ਸਫ਼ਾ ੭੯.*

*੧੬. ਸ. ਕੁਲਵੰਤ ਸਿੰਘ, 'ਮਿੱਥ ਅਧਿਐਨ ਤੇ ਵਾਰਾਂ ਭਾਈ ਗੁਰਦਾਸ, ਸਫ਼ਾ ੨੦੯.*

*੧੭. 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, (ਦੂਜੀ ਪੋਥੀ), ਸਫ਼ਾ ੩੬੨.*

*੧੮. ਮਹਾਨ ਕੋਸ਼, ਸਫ਼ਾ ੯੫੦.* ■

# ਮਾਨਵਤਾਵਾਦੀ ਭਗਤ ਰਵਿਦਾਸ ਜੀ

*-ਪ੍ਰੋ. ਬਲਵਿੰਦਰ ਸਿੰਘ 'ਜੌੜਾ ਸਿੰਘਾ'**

ਮੱਧਕਾਲੀ ਧਰਮ ਸਾਧਨਾ ਦੇ ਕਾਲ ਨੂੰ ਭਾਰਤ ਵਿਚ ਸੁਨਹਿਰੀ ਕਾਲ ਮੰਨਿਆ ਜਾਂਦਾ ਹੈ। ਭਾਰਤ ਤੇ ਵਿਸ਼ੇਸ਼ ਕਰਕੇ ਉੱਤਰੀ ਭਾਰਤ ਵਿਚ ਸੰਤ/ਭਗਤ ਪਰੰਪਰਾ ਦਾ ਇਤਿਹਾਸ ਅਤੇ ਯੋਗਦਾਨ ਬੜਾ ਮਹੱਤਵਪੂਰਨ ਰਿਹਾ। ਮੱਧਕਾਲ ਸਮੇਂ ਵਿਚ ਭਾਰਤ ਦੇ ਸਮਾਜਿਕ ਵਰਤਾਰੇ ਦੀ ਸਥਿਤੀ ਬੜੀ ਚਿੰਤਾਜਨਕ ਸੀ। ਸਮਾਜ ਵਿਚ ਰਾਜਸੀ ਤੇ ਪੁਜਾਰੀਵਾਦ ਦੇ ਪ੍ਰਭਾਵ ਅਧੀਨ ਨੀਵੀਆਂ ਸ੍ਰੇਣੀਆਂ ਦਾ ਧਾਰਮਿਕ, ਸਮਾਜਿਕ, ਰਾਜਨੀਤਿਕ ਤੇ ਆਰਥਿਕ ਤੌਰ ਤੇ ਜਿਉਣਾ ਦੁੱਭਰ ਹੋ ਚੁੱਕਾ ਸੀ। ਧਾਰਮਿਕ ਤੇ ਉੱਚਾ ਜੀਵਨ ਤਾਂ ਇਕ ਪਾਸੇ ਰਿਹਾ ਉਨ੍ਹਾਂ ਨੂੰ ਸਧਾਰਣ ਜੀਵਨ ਜੀਉਣ ਦਾ ਵੀ ਹੱਕ ਨਹੀਂ ਸੀ। ਭਗਤੀ ਪਰੰਪਰਾ ਦਾ ਉਥਾਨ ਭਾਰਤ ਦੀ ਰਾਜਨੀਤਿਕ, ਸਮਾਜਿਕ, ਧਾਰਮਿਕ, ਸੱਭਿਆਚਾਰਕ ਗਿਰਾਵਟ ਕਰਕੇ ਹੋਇਆ। ਰਾਜਨੀਤਿਕ ਤਾਕਤ ਮੁਸਲਮਾਨਾਂ ਦੇ ਹੱਥਾਂ ਵਿਚ ਸੀ। ਮਲੇਛ ਭਾਸ਼ਾ ਦੇ ਵੇਸ ਤੇ ਭੇਸ ਨੇ ਸਭਿਆਚਾਰ ਵਿਚ ਗੰਧਲਾਪਨ ਲਿਆ ਦਿੱਤਾ ਸੀ। ਜਾਤਪਾਤ ਤੇ ਊਚ-ਨੀਚ ਦੇ ਹੰਕਾਰ-ਭੂਤ ਨੇ ਸਮਾਜਿਕ ਵਿਵਸਥਾ ਡਾਵਾਂਡੋਲ ਕਰ ਦਿੱਤੀ ਸੀ। ਬ੍ਰਾਹਮਣਾਂ, ਮੁਲਾਂ, ਮੁਲਾਣਿਆ ਦੇ ਧਰਮ ਪ੍ਰਵਚਨਾ ਅਤੇ ਯੋਗੀਆਂ ਦੇ ਹੱਠ-ਕਸ਼ਟ ਯੋਗ ਨੇ ਸਧਾਰਣ ਲੋਕਾਂ ਨੂੰ ਕਰਮਕਾਂਡਾ ਵਿਚ ਉਲਝਾ ਕੇ ਰੱਬ ਦੇ ਘਰ ਦਾ ਰਾਹ ਭੀਹਾਵਲਾ ਤੇ ਸੁੰਕੜਾ ਕਰ ਦਿੱਤਾ ਸੀ। ਸਦਾਚਾਰਕ ਤੇ ਨੈਤਿਕ ਕਦਰਾਂ-ਕੀਮਤਾਂ ਦਾ ਪਾਠ ਕੇਵਲ ਨਿਮਨ ਜਾਂ ਸਧਾਰਣ ਲੋਕਾਂ ਲਈ ਹੀ ਜਰੂਰੀ ਸੀ। ਉੱਚ-ਵਰਗ ਇਹ ਕਦਰਾਂ ਕੀਮਤਾਂ ਧਾਰਨ ਨਾ ਵੀ ਕਰੇ ਅਤੇ ਇਹ ਉਸ ਦਾ ਆਪਣਾ ਮਾਪਦੰਡ ਸੀ। ਭਗਤੀ ਲਹਿਰ ਪੈਦਾ ਹੋਣ ਨਾਲ ਬ੍ਰਾਹਮਣਵਾਦ ਤੇ ਹੋਰ ਪੁਜਾਰੀਆਂ ਦੇ ਖਿਲਾਫ ਸੁਰ ਗੂੰਜਿਆ ਜਿਸ ਨੇ ਨਿਘਰ-ਚੁੱਕੀਆਂ ਤੇ ਬੋਦੀ ਹੋ ਚੁੱਕੀਆਂ ਕਦਰਾਂ-ਕੀਮਤਾਂ ਨੂੰ ਖਤਮ ਕਰਕੇ ਸਮਾਜ ਵਿਚ ਅਜਿਹੀ ਚੇਤਨਾ ਪੈਦਾ ਕੀਤੀ ਕਿ ਨਿਮਾਣੇ-ਨਿਤਾਣੇ ਲੋਕਾਂ ਵਿੱਚੋਂ ਪੈਦਾ ਹੋਏ ਸੰਤ-ਭਗਤ ਸਮਾਜ ਦੀ ਧਾਰਮਿਕ ਅਗਵਾਈ ਕਰਨ ਦੇ ਸਮਰੱਥ ਹੋ ਗਏ ਤੇ ਨਿਮਨ-ਵਰਗ ਦੇ ਲੋਕ ਵੀ ਸਦੀਆ ਦੀ ਧਾਰਮਿਕ ਗੁਲਾਮੀ ਤੋਂ ਅਜ਼ਾਦ ਹੋ ਗਏ।

ਭਗਤੀ ਪਰੰਪਰਾ ਨੇ ਬਹੁਤ ਸਾਰੇ ਮਹਾਨ ਸੰਤ-ਭਗਤ ਪੈਦਾ ਕੀਤੇ ਜਿਨ੍ਹਾਂ ਵਿਚ ਭਗਤ ਰਾਮਾਨੰਦ, ਭਗਤ ਕਬੀਰ, ਭਗਤ ਨਾਮਦੇਵ, ਭਗਤ ਜੈਦੇਵ, ਭਗਤ ਰਵਿਦਾਸ ਜੀ ਆਦਿ ਪ੍ਰਮੁੱਖ ਹਨ। ਸੰਤ/ਭਗਤਾਂ ਦੀ ਇਹ ਲਹਿਰ ਅਧਿਆਤਮਕ ਸਾਹਿਤ ਅਤੇ ਇਤਿਹਾਸ ਵਿਚ ਅਜਿਹੀ ਸ਼ਕਤੀਸ਼ਾਲੀ ਸਿੱਧ ਹੋਈ ਕਿ ਸਮਕਾਲੀ ਸਮਾਜ, ਧਰਮ,

** ਮੀਤ ਸਕੱਤਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੧੨*

ਰਾਜਨੀਤੀ ਇਸ ਦੇ ਪ੍ਰਭਾਵ ਤੋਂ ਬਚ ਨਾ ਸਕੇ। ਜਿੱਥੇ ਇਸ ਨੇ ਸਮਕਾਲੀ ਸਮਾਜ ਨੂੰ ਪ੍ਰਭਾਵਿਤ ਕੀਤਾ ਉੱਥੇ ਨਾਲ ਹੀ ਇਸ ਦਾ ਅਮਿੱਟ ਪ੍ਰਭਾਵ ਵਰਤਮਾਨ ਵਿਚ ਵੀ ਰੋਸ਼ਨ ਤੇ ਬਰਕਰਾਰ ਹੈ ਅਤੇ ਭਵਿੱਖ ਵਿਚ ਵੀ ਧੁੰਧਲਾ ਨਹੀਂ ਹੋਵੇਗਾ। ਮਨੁੱਖੀ ਭਾਈਚਾਰੇ ਤੇ ਸਰਬ-ਸਾਂਝੀਵਾਲਤਾ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥੧॥*
*ਲੋਗਾ ਭਰਮਿ ਨ ਭੂਲਹੁ ਭਾਈ॥*
*ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥੧॥ ਰਹਾਉ॥*
*(ਪੰਨਾ ੧੩੪੯)*

ਦੇ ਸੰਦੇਸ਼ ਨੇ ਮਾਨਵ ਏਕਤਾ ਅਤੇ ਮਾਨਵਤਾਵਾਦੀ ਸੋਚ ਨੂੰ ਪੈਦਾ ਕੀਤਾ। ਭਗਤੀ ਲਹਿਰ ਦੇ ਪ੍ਰਮੁੱਖ ਸੰਤਾਂ/ਭਗਤਾਂ ਦੀ ਉਪਯੋਗਤਾ ਤੇ ਮਹੱਤਤਾ ਨੂੰ ਜੁਗਾਂ ਜੁਗਾਂਤਰਾਂ ਤੱਕ ਬਣਾਈ ਰੱਖਣ ਲਈ ਗੁਰੂ ਨਾਨਕ ਸਾਹਿਬ ਜੀ ਅਤੇ ਗੁਰੂ ਅਰਜਨ ਸਾਹਿਬ ਜੀ ਨੇ ਇਕ ਅਜਿਹਾ ਪਰਉਪਕਾਰੀ ਕਾਰਜ ਇਹ ਕੀਤਾ ਕਿ ਪਹਿਲਾਂ ਇਨ੍ਹਾਂ ਭਗਤਾਂ ਦੀ ਬਾਣੀ ਨੂੰ ਇਕੱਤਰ ਕੀਤਾ ਅਤੇ ਫਿਰ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਰਕੇ ਜਿੱਥੇ ਪ੍ਰਮਾਣਿਕ ਕੀਤਾ ਉੱਥੇ ਲੋਕਾਈ ਲਈ 'ਥਾਲ ਵਿਚਿ ਤਿੰਨਿ ਵਸਤੂ ਪਈਓ' ਅਨੁਸਾਰ ਖਾਣ ਤੇ ਭੁੰਚਣ ਵਾਲਿਆਂ ਲਈ ਉਧਾਰ ਕਰਨ ਲਈ ਪਰੋਸ ਕੇ ਉਪਯੋਗੀ ਵੀ ਬਣਾਇਆ।

ਇਨ੍ਹਾਂ ਭਗਤਾਂ ਵਿੱਚੋਂ ਮਹਾਨ ਭਗਤ ਰਵਿਦਾਸ ਜੀ ਹੋਏ ਹਨ। ਭਗਤੀ ਲਹਿਰ ਵਿਚ ਭਗਤ ਰਵਿਦਾਸ ਜੀ ਨੂੰ ਸਤਿਕਾਰਯੋਗ ਸਥਾਨ ਦਿੱਤਾ ਜਾਂਦਾ ਹੈ। ਸਿੱਖ ਧਰਮ ਤੇ ਬਾਣੀ ਵਿਚ ਭਗਤੀ ਪਰੰਪਰਾ ਦੇ ਪ੍ਰਮੁੱਖ ਭਗਤਾਂ ਜਿੰਨਾਂ ਵਿਚ ਭਗਤ ਕਬੀਰ, ਭਗਤ ਰਵਿਦਾਸ, ਭਗਤ ਨਾਮਦੇਵ, ਭਗਤ ਤ੍ਰਿਲੋਚਨ, ਭਗਤ ਜੈ ਦੇਵ ਆਦਿ ਦੇ ਸਤਿਕਾਰਯੋਗ ਸਥਾਨ ਦੀ ਪੁਸ਼ਟੀ ਗੁਰੂ ਸਾਹਿਬਾਨ ਤੇ ਭੱਟ ਸਾਹਿਬਾਨ ਦੀ ਬਾਣੀ ਵਿਚ ਹੋਈ ਹੈ:

*ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ॥*
*ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ॥* *(ਪੰਨਾ ੯੯੫)*

ਭਗਤ ਰਵਿਦਾਸ ਜੀ ਨੇ ਸਮਕਾਲੀ ਸਮਾਜ ਦੀ ਸਾਰੀ ਸਥਿਤੀ ਨੂੰ ਬੜਾ ਨੇੜਿਉਂ ਹੋ ਕੇ ਤੱਕਿਆ। ਭਗਤ ਰਵਿਦਾਸ ਜੀ ਇਕ ਮਾਨਵਤਾਵਾਦੀ ਭਗਤ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਰਵਿਦਾਸ ਜੀ ਦੇ ੪੦ ਸ਼ਬਦਾਂ ਨੂੰ ਦਰਜ ਕੀਤਾ ਗਿਆ। ਪ੍ਰਮਾਣਕਤਾ ਦੇ ਨਜ਼ਰੀਏ ਤੋਂ ਇਹ ਪਾਵਨ ਸ਼ਬਦ ਗੁਰੂ ਸਾਹਿਬਾਨ ਦੀ ਪਰਖ ਕਸਵੱਟੀ ਤੇ ਪੂਰੇ ਹੋਣ ਕਰਕੇ ਇਸ ਲੇਖ ਦਾ ਆਧਾਰ ਸ੍ਰੋਤ ਹਨ। ਮਾਨਵਤਾ ਦੇ ਉਧਾਰ ਕਰਨ ਲਈ ਭਗਤ ਰਵਿਦਾਸ ਜੀ ਨੇ ਬਹੁਤ ਸਾਰੇ ਕਾਰਜ ਕੀਤੇ ਅਤੇ ਉਪਦੇਸ਼ ਆਪਣੀ ਬਾਣੀ ਰਾਹੀਂ ਦਿੱਤੇ। ਇਸ ਲਈ ਹਥਲੇ ਲੇਖ ਵਿਚ ਅਸੀਂ ਭਗਤ ਰਵਿਦਾਸ ਜੀ ਨੂੰ ਇਕ ਮਾਨਵਤਾਵਾਦੀ

ਦੇ ਰੂਪ ਵਿਚ ਦੇਖਣ ਤੇ ਸਮਝਣ ਦਾ ਜਤਨ ਕਰਾਂਗੇ।

ਮਾਨਵਤਾ ਦਾ ਘੇਰਾ ਬੜਾ ਵਿਸ਼ਾਲ ਹੈ। ਮਾਨਵਤਾਵਾਦ ਦਾ ਸੰਬੰਧ ਕਿਸੇ ਵਿਸ਼ੇਸ਼ ਭਾਸ਼ਾ ਨਾਲ ਨਹੀਂ ਹੁੰਦਾ ਇਸ ਦਾ ਸਰੋਕਾਰ ਕੋਈ ਇਕ ਵਿਸ਼ੇਸ਼ ਵਰਗ ਜਾਂ ਵਿਸ਼ੇਸ਼ ਖੇਤਰ ਨਾਲ ਨਾ ਹੋ ਕੇ ਸਮੁੱਚਾ ਮਾਨਵ ਸਮਾਜ ਇਸ ਦਾ ਆਧਾਰ ਹੁੰਦਾ ਹੈ। ਇਸ ਦੇ ਕਲਾਵੇ ਵਿਚ ਹਰ ਮਨੁੱਖ ਕੀ ਰਾਣਾ ਕੀ ਰੰਕ ਸਭ ਮਜ਼ਹਬਾਂ, ਸ਼੍ਰੇਣੀਆਂ, ਵਰਗਾਂ ਦੇ ਲੋਕ ਆਉਂਦੇ ਹਨ। ਇਸ ਦੀ ਭਾਵਨਾ ਸਵੈ-ਕਲਿਆਣ ਦੀ ਥਾਂ ਜਨ-ਕਲਿਆਣ ਦੀ ਸੁਰਵਾਲੀ ਹੁੰਦੀ ਹੈ। ਭਗਤ ਰਵਿਦਾਸ ਜੀ ਵੱਲੋਂ ਮਾਨਤਵਤਾਵਾਦੀ ਸਰੋਕਾਰਾਂ ਨੂੰ ਮੁੱਖ ਤੌਰ ਤੇ ਦੋ ਹਿੱਸਿਆ ਵਿਚ ਵੰਡਿਆ ਜਾ ਸਕਦਾ ਹੈ। ਵਿਵਹਾਰਕ ਤੇ ਅਧਿਆਤਮਕ। ਭਗਤ ਰਵਿਦਾਸ ਜੀ ਦੀ ਬਾਣੀ ਵਿਚ ਜਨ-ਕਲਿਆਣ ਹਿਤ ਅਧਿਆਤਮਕ ਤੇ ਵਿਵਹਾਰਕ ਪੱਧਰ ਉੱਤੇ ਜੋ ਵਿਸ਼ੇ ਛੋਹੇ ਗਏ ਹਨ ਉਹ ਬੜੇ ਹੀ ਮਹੱਤਵਪੂਰਨ ਹਨ। ਮਾਨਵਤਾਵਾਦੀ ਭਗਤ ਰਵਿਦਾਸ ਜੀ ਨੇ ਅਧਿਆਤਮਕ ਤੌਰ ਤੇ ਜਨ ਕਲਿਆਣ ਲਈ ਜੋ ਚੇਤਨਾ ਆਪਣੀ ਬਾਣੀ ਰਾਹੀਂ ਕੀਤੀ। ਮਾਨਵਤਾਵਾਦੀ ਸਿਧਾਂਤਾਂ ਦੀ ਸਿਰਜਨਾ ਸਮੇਂ ਭਗਤ ਰਵਿਦਾਸ ਜੀ ਨੇ ਨਾ ਤਾਂ ਸਮੇਂ ਦੇ ਰਾਜਸੀ ਦਬ-ਦਬੇ ਦਾ ਭੈ ਮੰਨਿਆ ਅਤੇ ਨਾ ਹੀ ਧਾਰਮਿਕ ਕਿਰਿਆ ਕਰਮ ਕਰਨ ਵਾਲੀ ਪੁਜਾਰੀ ਸ਼੍ਰੇਣੀ ਦੇ ਫਤਵਿਆਂ ਦੀ ਪ੍ਰਵਾਹ ਕੀਤੀ। ਵਿਵਹਾਰਿਕ ਪੱਧਰ 'ਤੇ ਉਨ੍ਹਾਂ ਦੇ ਸਿਰਜੇ ਸਿਧਾਂਤ, ਬੁਤ-ਪੂਜਾ, ਜਾਤ-ਪਾਤ, ਊਚ-ਨੀਚ, ਗੁਲਾਮੀ, ਝੂਠੇ ਵਿਖਾਵੇ ਲਈ ਕੀਤੇ ਕਰਮਕਾਂਡਾਂ ਦਾ ਪੂਰਨ ਵਿਰੋਧ ਕੀਤਾ। ਭਗਤ ਰਵਿਦਾਸ ਜੀ ਦੀ ਸੋਚ ਜੋ ਪਹਿਲਾਂ ਸੰਸਾਰਕ ਕਾਰ-ਵਿਹਾਰਾਂ ਵਿਚ ਖਚਤ ਸੀ ਉਹ ਇਨ੍ਹਾਂ ਨਾਲੋਂ ਟੁੱਟ ਕੇ ਨਿਰਗੁਣ ਨਿਰਾਕਾਰ ਦੀ ਉਪਾਸਨਾ ਕਰਨ ਲੱਗ ਪਈ 'ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ' ਦੇ ਪਾਵਨ ਬੋਲ ਅਨੁਸਾਰ ਮਾਨਵ ਰੁਚੀ ਨਵਿਰਤੀ ਮਾਰਗ ਹੀ ਥਾਂ ਪਰਵਿਰਤੀ ਮਾਰਗ ਵੱਲ ਸੇਧਤ ਹੋ ਗਈ।

ਮਾਨਵਤਾਵਾਦੀ ਭਗਤ ਰਵਿਦਾਸ ਜੀ ਨੇ ਵਿਹਾਰਿਕ ਪੱਧਰ ਤੇ ਆਪਣੀ ਸੋਚ ਦਾ ਪ੍ਰਗਟਾਵਾ ਕਰਦਿਆਂ ਹੋਇਆਂ ਸਮਾਜ ਵਿਚਲੀਆਂ ਬੁਰਾਈਆਂ ਵਿਰੁੱਧ ਅਵਾਜ਼ ਉਠਾਈ। ਉਨ੍ਹਾਂ ਨੇ ਚਾਰ ਵਰਣਾਂ ਦਾ ਖੰਡਨ ਕੀਤਾ ਤੇ ਕਿਹਾ:

*ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ॥*
*ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ॥੧॥*

*(ਪੰਨਾ ੮੫੮)*

ਮਾਨਵਤਾ ਦੇ ਭਲੇ ਲਈ ਭਗਤ ਰਵਿਦਾਸ ਜੀ ਨੇ ਊਚ-ਨੀਚ, ਅਮੀਰੀ-ਗਰੀਬੀ, ਛੂਤ-ਛਾਤ ਅਤੇ ਸੁੱਚ-ਭਿੱਟ ਸੰਬੰਧੀ ਜੋਰਦਾਰ ਢੰਗ ਨਾਲ ਅਵਾਜ਼ ਉਠਾਈ। ਉਨ੍ਹਾਂ ਦਾ ਕਥਨ ਹੈ:

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥੧॥ ਰਹਾਉ॥*

*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥*
*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥੨॥੧॥*

*(ਪੰਨਾ ੧੧੦੬)*

ਭਗਤ ਰਵਿਦਾਸ ਜੀ ਨੇ ਮਾਨਵਤਾ ਦੇ ਭਲੇ ਲਈ ਸ਼ਰਾਬ ਆਦਿ ਨਸ਼ਿਆ ਦਾ ਵੀ ਜੋਰਦਾਰ ਵਿਰੋਧ ਕੀਤਾ ਹੈ:

*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥*
*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ॥੧॥*
*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥*
*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ॥੨॥*

*(ਪੰਨਾ ੧੨੯੩)*

ਮਾਨਵਤਾ ਨੂੰ ਧਾਰਮਿਕ ਕਰਮ-ਕਾਂਡ ਦੀਆਂ ਜੰਜੀਰਾਂ ਵਿੱਚੋਂ ਕੱਢਣ ਲਈ ਭਗਤ ਰਵਿਦਾਸ ਜੀ ਨੇ ਹਰ ਤਰ੍ਹਾਂ ਦੇ ਕਰਮ-ਕਾਂਡ ਤੇ ਦਿਖਾਵੇ ਵਿਰੁੱਧ ਅਵਾਜ਼ ਬੁਲੰਦ ਕੀਤੀ। ਧਰਮ ਦੇ ਨਾਂ ਉੱਤੇ ਹੁੰਦੇ ਕੁਕਰਮਾਂ ਦੀ ਨਿਖੇਧੀ ਕਰਕੇ ਸਰਬ-ਸਾਂਝੇ ਧਰਮ ਦਾ ਉਪਦੇਸ ਦਿੱਤਾ। ਇਸ ਵਾਸਤੇ ਮਾਨਵਤਾਵਾਦੀ ਭਗਤ ਰਵਿਦਾਸ ਜੀ ਨੇ ਖੱਟ ਕਰਮਾਂ, ਤੀਰਥ ਇਸ਼ਨਾਨ, ਮੂਰਤੀ ਪੂਜਾ, ਬੇਦ-ਸਿਮਰਤੀਆਂ ਦੇ ਪੂਜਣ, ਸ਼ਿਵਲਿੰਗ ਪੂਜਾ, ਭੂਮੀ-ਦਾਨ ਆਦਿ ਦੀ ਨਿਖੇਧੀ ਕੀਤੀ ਹੈ। ਖੱਟ ਕਰਮਾ ਬਾਰੇ ਕਿਹਾ ਹੈ:

*ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ॥*

*(ਪੰਨਾ ੧੧੨੪)*

ਤੀਰਥ ਇਸ਼ਨਾਨ, ਸ਼ਿਵਲਿੰਗ ਪੂਜਾ, ਦਾਨ ਤੇ ਹੋਰ ਪਾਠ ਪੂਜਾ ਆਦਿ ਬਾਰੇ ਉਨ੍ਹਾਂ ਦਾ ਕਥਨ ਹੈ:

*ਜੇ ਓਹੁ ਅਠਸਠਿ ਤੀਰਥ ਨ੍ਹਾਵੈ॥ ਜੇ ਓਹੁ ਦੁਆਦਸ ਸਿਲਾ ਪੂਜਾਵੈ॥*
*ਜੇ ਓਹੁ ਕੂਪ ਤਟਾ ਦੇਵਾਵੈ॥ ਕਰੈ ਨਿੰਦ ਸਭ ਬਿਰਥਾ ਜਾਵੈ॥੧॥*
*ਸਾਧ ਕਾ ਨਿੰਦਕੁ ਕੈਸੇ ਤਰੈ॥ ਸਰਪਰ ਜਾਨਹੁ ਨਰਕ ਹੀ ਪਰੈ॥੧॥ ਰਹਾਉ॥*
*ਜੇ ਓਹੁ ਗ੍ਰਹਨ ਕਰੈ ਕੁਲਖੇਤਿ॥ ਅਰਪੈ ਨਾਰਿ ਸੀਗਾਰ ਸਮੇਤਿ॥*
*ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ॥ ਕਰੈ ਨਿੰਦ ਕਵਨੈ ਨਹੀ ਗੁਨੈ॥੨॥*
*ਜੇ ਓਹੁ ਅਨਿਕ ਪ੍ਰਸਾਦ ਕਰਾਵੈ॥ ਭੂਮਿ ਦਾਨ ਸੋਭਾ ਮੰਡਪਿ ਪਾਵੈ॥*
*ਅਪਨਾ ਬਿਗਾਰਿ ਬਿਰਾਂਨਾ ਸਾਂਢੈ॥ ਕਰੈ ਨਿੰਦ ਬਹੁ ਜੋਨੀ ਹਾਂਢੈ॥੩॥*
*ਨਿੰਦਾ ਕਹਾ ਕਰਹੁ ਸੰਸਾਰਾ॥ ਨਿੰਦਕ ਕਾ ਪਰਗਟਿ ਪਾਹਾਰਾ॥*
*ਨਿੰਦਕੁ ਸੋਧਿ ਸਾਧਿ ਬੀਚਾਰਿਆ॥*

*ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ॥੪॥੨॥੧੧॥੭॥੨॥੪੯॥ ਜੋੜ॥*

*(ਪੰਨਾ ੮੭੫)*

ਭਗਤ ਰਵਿਦਾਸ ਜੀ ਦੀ ਬਾਣੀ ਸਮਕਾਲੀ ਸਮਾਜ ਦੀ ਰਾਜਸੀ, ਧਾਰਮਿਕ ਤੇ ਸਮਾਜਿਕ ਅਜਾਰੇਦਾਰੀ ਤੇ ਮਨੁੱਖ ਦੀ ਗੁਲਾਮੀ ਦਾ ਅਹਿਸਾਸ ਕਰਵਾਉਂਦੀ ਹੈ। ਇਸ ਦੇ ਵਿਰੋਧ ਵਿਚ ਮਾਨਵੀ ਅਜ਼ਾਦੀ ਸਭਿਆਚਾਰਕ ਪ੍ਰਬੰਧਾਂ ਦਾ ਅਰਥ ਇਹ ਹੈ ਕਿ ਮਨੁੱਖ ਆਪਣੇ ਗੁਲਾਮੀ ਬਾਰੇ ਵੱਧ ਤੋਂ ਵੱਧ ਚੇਤਨ ਹੈ। ਭਗਤ ਰਵਿਦਾਸ ਜੀ ਦਾਸ, ਨੀਚ ਜਾਂ ਗਰੀਬ ਦੇ ਖਾਤਮੇ ਲਈ ਪਰਮਾਤਮਾ ਦੀ ਸੁਰਤ ਵਿਚ ਟਿਕ ਜਾਂਦਾ ਹੈ:

*ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ॥ ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ॥੧॥*
*ਰਾਮ ਗੁਸਈਆ ਜੀਅ ਕੇ ਜੀਵਨਾ॥ ਮੋਹਿ ਨ ਬਿਸਾਰਹੁ ਮੈ ਜਨੁ ਤੇਰਾ॥੧॥ ਰਹਾਉ॥*
*ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ॥ ਚਰਣ ਨ ਛਾਡਉ ਸਰੀਰ ਕਲ ਜਾਈ॥੨॥*
*ਕਹੁ ਰਵਿਦਾਸ ਪਰਉ ਤੇਰੀ ਸਾਭਾ॥ ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ॥੩॥੧॥*

*(ਪੰਨਾ ੩੪੫)*

ਵਿਵਹਾਰਕ ਖੇਤਰ ਵਿਚ ਭਗਤ ਰਵਿਦਾਸ ਜੀ ਨੇ ਮਾਨਵਤਾਵਾਦੀ ਸਿਧਾਂਤ ਅਨੁਸਾਰ ਮਨੁੱਖ ਦੀ ਮਨੁੱਖ ਨਾਲ ਸਮਾਨਤਾ ਨੂੰ ਪ੍ਰਵਾਨ ਕੀਤਾ ਗਿਆ ਹੈ। ਜਗਤ ਦੇ ਸਮੂਹ ਜੀਵ ਜਾਤੀਆਂ ਵਿਚ ਮਨੁੱਖ ਨੂੰ ਸਰਵ-ਸ੍ਰੇਸ਼ਟ ਮੰਨਿਆ ਜਾਂਦਾ ਹੈ। ਭਗਤ ਰਵਿਦਾਸ ਜੀ ਅਨੁਸਾਰ ਪਸ਼ੂਆਂ ਆਦਿ ਦਾ ਪੁੰਨ ਪਾਪ ਵੱਲੋਂ ਅਚੇਤ ਰਹਿਣਾ ਸੁਭਾਵਿਕ ਨਹੀਂ ਪਰੰਤੂ ਦੁਰਲੱਭ ਮਨੁੱਖਾ ਜਨਮ ਪ੍ਰਾਪਤ ਕਰਕੇ ਚੰਗੀ ਸੋਚ ਵਿਚਾਰ ਦੇ ਬਿਨਾਂ ਜ਼ਿੰਦਗੀ ਅਜਾਈਂ ਨਹੀਂ ਗਵਾਉਣਾ ਚਾਹੀਦਾ:

*- ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ॥*
*ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ॥੨॥* *(ਪੰਨਾ ੪੮੬)*

*- ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ॥*
*ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ॥੧॥*

*(ਪੰਨਾ ੬੫੮)*

ਮਾਨਵਤਾਵਾਦੀ ਭਗਤ ਰਵਿਦਾਸ ਜੀ ਨੇ ਮਾਨਵਤਾ ਦੀ ਸਥਾਪਤੀ ਲਈ ਜਾਤ-ਪਾਤ ਦੇ ਬੰਧਨਾਂ ਨੂੰ ਨਕਾਰਿਆ ਹੈ ਅਤੇ ਜਾਤ-ਪਾਤ ਦੇ ਵਿਸ਼ਵਾਸ ਤੋਂ ਉੱਪਰ ਉੱਠਣ ਲਈ ਉਪਦੇਸ਼ ਕੀਤਾ ਹੈ:

*- ਕਹਿ ਰਵਿਦਾਸ ਜੋ ਜਪੈ ਨਾਮੁ॥ ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ॥੪॥੧॥*

*(ਪੰਨਾ ੧੧੯੬)*

*- ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ॥੧॥ ਰਹਾਉ॥*

*(ਪੰਨਾ ੧੧੨੪)*

ਭਗਤ ਰਵਿਦਾਸ ਜੀ ਦੀ ਮਾਨਵਤਾਵਾਦੀ ਸੋਚ ਕੇਵਲ ਜਾਤ-ਪਾਤ ਤੱਕ ਸੀਮਤ

ਨਹੀਂ ਸੀ। ਉਨ੍ਹਾਂ ਨੇ ਅੰਤਰ-ਧਰਮ ਸਹਿਹੋਂਦ ਤੇ ਵੀ ਜ਼ੋਰ ਦਿੱਤਾ ਉਨ੍ਹਾਂ ਦੀ ਬਾਣੀ ਦੇ ਬਹੁਤ ਸਾਰੇ ਸ਼ਬਦ ਇਸ ਪ੍ਰਥਾਇ ਮਿਲਦੇ ਹਨ ਜਿਵੇਂ:

*ਬ੍ਰਹਮਨ ਬੈਸ ਸੂਦ ਅਰੁ ਖ੍ਯ੍ਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ॥*
*ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ॥੧॥*

*(ਪੰਨਾ ੮੫੮)*

ਮਾਨਵਤਾਵਾਦੀ ਭਗਤ ਰਵਿਦਾਸ ਜੀ ਦੀਨ-ਦੁਖੀਆਂ ਲਈ ਵੀ ਸਦਾ ਚੇਤੰਨ ਰਹਿੰਦੇ ਤੇ ਦੂਜੇ ਦੇ ਦੁੱਖ ਦਰਦ ਨੂੰ ਸਦਾ ਵੰਡਣ ਲਈ ਸਦਾ ਤਤਪਰ ਰਹਿੰਦੇ। ਦੀਨ ਦੁਖੀਆਂ ਪ੍ਰਥਾਇ ਭਗਤ ਜੀ ਉਲੇਖ ਕਰਦੇ ਹਨ:

*ਜਤ ਦੇਖਉ ਤਤ ਦੁਖ ਕੀ ਰਾਸੀ॥ ਅਜੌਂ ਨ ਪਤ੍ਯ੍ਯਾਇ ਨਿਗਮ ਭਏ ਸਾਖੀ॥੩॥*

*(ਪੰਨਾ ੭੧੦)*

ਪਰ ਪੀੜਾ ਨੂੰ ਉਹ ਆਪ ਮਹਿਸੂਸ ਕਰਦੇ ਸਨ, ਉਨ੍ਹਾਂ ਦਾ ਕਥਨ ਸੀ:

*ਸੋ ਕਤ ਜਾਨੈ ਪੀਰ ਪਰਾਈ॥ ਜਾ ਕੈ ਅੰਤਰਿ ਦਰਦੁ ਨ ਪਾਈ॥੧॥ ਰਹਾਉ॥*

*(ਪੰਨਾ ੭੯੩)*

*ਅਪ ਤਨ ਕਾ ਜੋ ਕਰੇ ਬੀਚਾਰੁ॥ ਤਿਸੁ ਨਹੀ ਜਮਕੰਕਰੁ ਕਰੇ ਖੁਆਰੁ॥੨॥*

*(ਪੰਨਾ ੧੧੯੬)*

ਮਨੁੱਖਾ ਜਨਮ ਲੈ ਕੇ ਵਿਹਲੇ ਰਹਿਣਾ ਗੁਰਮਤਿ ਵਿਚ ਪ੍ਰਵਾਨ ਨਹੀਂ ਹੈ। ਮਾਨਵਤਾਵਾਦੀ ਭਗਤ ਰਵਿਦਾਸ ਜੀ ਨੇ ਵੀ ਹੱਥੀਂ ਕਿਰਤ ਕਰਨ ਉੱਤੇ ਜ਼ੋਰ ਦਿੱਤਾ। ਇਸੇ ਲਈ ਉਹ ਹੱਥੀਂ ਜੁੱਤੀਆਂ ਗੰਢਣ ਦਾ ਕੰਮ ਕਰਦੇ ਸਨ ਤੇ ਕਦੇ ਵੀ ਇਹ ਕੰਮ ਉਨ੍ਹਾਂ ਦੀ ਪ੍ਰਭੂ-ਭਗਤੀ ਵਿਚ ਬੰਧਨ ਨਹੀਂ ਬਣਿਆ ਸਗੋਂ ਉਨ੍ਹਾਂ ਨੇ ਆਪਣੇ ਕਿੱਤੇ ਬਾਰੇ ਮਾਣ ਹੈ:

*ਚਮਰਟਾ ਗਾਂਠਿ ਨ ਜਨਈ॥ ਲੋਗੁ ਗਠਾਵੈ ਪਨਹੀ॥੧॥ ਰਹਾਉ॥ (ਪੰਨਾ ੬੫੯)*

ਖੇਤੀਬਾੜੀ, ਵਪਾਰ, ਮੋਚੀਗਿਰੀ, ਮਰੇ ਢੋਰ ਚੁੱਕਣਾ, ਇਹ ਹੀਣਤਾ ਭਰਿਆ ਕੰਮ ਨਹੀਂ ਹੈ। ਇਹ ਨੂੰ ਚੁੱਕਣ ਤੇ ਚਮੜੇ ਕੱਟਣ ਦੇ ਕੰਮ ਦੀ ਚਰਚਾ ਹੋਈ ਹੈ। ਜੋ ਮਾਨਵਵਾਦੀ ਸੋਚ ਦਾ ਪ੍ਰਗਟਾਵਾ ਹੈ:

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥*
*ਰਿਦੈ ਰਾਮ ਗੋਬਿੰਦ ਗੁਨ ਸਾਰੰ॥੧॥ ਰਹਾਉ॥ (ਪੰਨਾ ੧੨੯੩)*

ਮਾਨਵਤਾਵਾਦੀ ਭਗਤ ਰਵਿਦਾਸ ਜੀ ਇਕ ਆਦਰਸ਼ ਰਾਜ ਦਾ ਸੰਕਲਪ ਆਪਣੀ ਬਾਣੀ ਵਿਚ ਪ੍ਰਸਤੁਤ ਕੀਤਾ। 'ਬੇਗਮਪੁਰਾ ਸਹਰ ਕੋ ਨਾਉ', ਸ਼ਬਦ ਜਿੱਥੇ ਨਿਰੰਕਾਰ ਦੇ ਮਿਲਾਪ ਪਿੱਛੋਂ ਪੈਦਾ ਹੋਈ ਆਤਮਿਕ ਅਵਸਥਾ ਨੂੰ ਬਿਆਨ ਕਰਦਾ ਹੈ ਉੱਥੇ ਵਿਵਹਾਰਿਕ ਜੀਵਨ ਇਕ ਅਜਿਹੇ ਹਲੇਮੀ ਤੇ ਜਨ ਕਲਿਆਣਕਾਰੀ ਢਾਂਚੇ ਦੀ ਸਥਾਪਤੀ ਲਈ ਵੀ ਮਹੱਤਵਪੂਰਨ ਅਗਵਾਈ ਦੇਣ ਦੇ ਸਮਰੱਥ ਹੈ। ਮਾਨਵਤਾਵਾਦੀ ਭਗਤ

ਰਵਿਦਾਸ ਜੀ ਨੂੰ ਵਿਵਹਾਰਿਕ ਤੌਰ ਤੇ ਜਦੋਂ ਸਮੇਂ ਦੇ ਰਾਜਨੀਤਿਕ ਢਾਂਚੇ ਨੂੰ ਵੇਖਦੇ ਹਾਂ ਤਾਂ ਪਤਾ ਲਗਦਾ ਹੈ ਕਿ ਇਸ ਅਵਸਥਾ ਵਿਚ ਮਾਨਵ-ਜਨ ਭਾਵ ਸਧਾਰਣ ਪਰਜਾ, ਸਹਿਮ, ਫਿਕਰ, ਚਿੰਤਾ, ਸੋਚ, ਘਬਰਾਹਟ ਵਿਚ ਆਪਣਾ ਜੀਵਨ ਬਤੀਤ ਕਰ ਰਹੀ ਹੈ। ਮਾਨਵਤਾਵਾਦੀ ਭਗਤ ਰਵਿਦਾਸ ਇਕ ਅਜਿਹੇ ਹਲੇਮੀ ਰਾਜ ਦਾ ਸੰਕਲਪ ਸਾਹਮਣੇ ਪੇਸ਼ ਕਰਦੇ ਹਨ ਜਿੱਥੇ ਸਮਾਜਿਕ, ਸਮਾਨਤਾ ਹੋਵੇਗੀ, ਆਰਥਿਕ ਉੱਨਤੀ ਦੇ ਬਰਾਬਰ ਅਧਿਕਾਰ ਹੋਣਗੇ। ਅਮੀਰ, ਗਰੀਬ ਛੋਟੇ ਵੱਡੇ ਬਰਾਬਰ ਹੋਣਗੇ। ਰਾਜਨੀਤਿਕ ਤੌਰ ਤੇ ਰਾਜ ਤੇ ਰਾਜ ਮਹਿਲਾਂ ਅਤੇ ਪਰਜਾ ਦਾ ਪਾੜਾ ਨਹੀਂ ਹੋਵੇਗਾ। ਹਰ ਵਿਅਕਤੀ ਆਪਣਾ ਜੀਵਨ ਖੁਸ਼ੀ ਨਾਲ ਬਿਤਾਉਣ ਲਈ ਧਾਰਮਿਕ ਇਸ਼ਟ ਪੂਜਾ ਨੂੰ ਨਿਬਾਹੁਣ ਲਈ ਸੁਤੰਤਰ ਹੋਵੇਗਾ। ਧਾਰਮਿਕ ਕਰਮਕਾਂਡ ਤੇ ਬੰਦਸ਼ਾਂ ਵਾਲੀ ਗੱਲ ਨਹੀਂ ਹੋਵੇਗੀ। ਇਹ ਸਰੂਪ ਮਾਨਵਤਾਵਾਦੀ ਭਗਤ ਰਵਿਦਾਸ ਜੀ ਨੇ ਬਾਣੀ ਵਿਚ ਇੰਝ ਪ੍ਰਸਤੁਤ ਕੀਤਾ ਹੈ:

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥*
*ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥ ਰਹਾਉ॥*
*(ਪੰਨਾ ੩੪੫)*

ਮਾਨਵਤਾਵਾਦੀ ਭਗਤ ਰਵਿਦਾਸ ਜੀ ਦੇ ਅਧਿਆਤਮਕ ਪੱਧਰ ਤੇ ਮਾਨਵ ਦੇ ਕਲਿਆਣ ਲਈ ਪ੍ਰਭੂ ਨਾਲ ਮਿਲਾਪ ਤੇ ਜ਼ੋਰ ਦਿੱਤਾ ਹੈ ਤੇ ਇਸ ਅਭੇਦਤਾ ਵਿਚ ਦ੍ਵੈ ਦੀ ਥਾਂ ਨਹੀਂ ਕੇਵਲ ਇਕ ਦੀ ਹੀ ਹੋਂਦ ਹੈ:

*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥*
*ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥੧॥*
*(ਪੰਨਾ ੬੫੭)*

ਪ੍ਰਭੂ ਦੇ ਨਾਮ ਸਿਮਰਨ ਦੀ ਮਹੱਤਤਾ ਨੂੰ ਦੱਸਿਆ ਗਿਆ ਹੈ।

*ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤਿ ਤਾਸ ਸਮ ਤੁਲਿ ਨਹੀ ਆਨ ਕੋਊ॥*
*(ਪੰਨਾ ੧੨੯੩)*

ਪ੍ਰਭੂ ਪ੍ਰਾਪਤੀ ਲਈ ਸਤਿਗੁਰ ਦੀ ਲੋੜ ਤੇ ਜ਼ੋਰ ਦਿੱਤਾ ਗਿਆ ਹੈ:

*ਗੁਰ ਪ੍ਰਸਾਦਿ ਮੈ ਡਗਰੋ ਮਾਇਆ॥ ਜੀਵਕ ਮਰਨ ਦੋਊ ਮਿਟਾਇਆ॥*
*(ਪੰਨਾ ੮੭੧)*

ਇਸ ਲਈ ਸਤਸੰਗਤਿ ਦੀ ਮਹਿਮਾ ਨੂੰ ਵੀ ਸਵੀਕਾਰ ਕੀਤਾ ਗਿਆ ਹੈ:

*ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ॥*
*ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥੨॥ (ਪੰਨਾ ੪੮੬)*

(ਬਾਕੀ ਸਫ਼ਾ ੬੮ 'ਤੇ)

# ਭਾਈ ਮਰਦਾਨਾ ਜੀ ਰਬਾਬੀ ਦੀ ਗੁਰਮਤਿ ਸੰਗੀਤ ਨੂੰ ਦੇਣ

*-ਡਾ. ਜਸਬੀਰ ਕੌਰ**

ਸਿੱਖ ਇਤਿਹਾਸ ਅਤੇ ਗੁਰਮਤਿ ਸੰਗੀਤ ਦੀ ਪਰੰਪਰਾ ਵਿਚ ਭਾਈ ਮਰਦਾਨਾ ਜੀ ਗੁਰੂ-ਘਰ ਦੇ ਪਹਿਲੇ ਕੀਰਤਨੀਏ ਅਤੇ ਉੱਘੇ ਰਬਾਬਵਾਦਕ ਹੋਏ ਹਨ। ਉਹ ਇਕ ਉੱਚਕੋਟੀ ਦੇ ਸੰਗੀਤਕਾਰ ਸਨ। ਸਿੱਖ ਧਰਮ ਦੇ ਮੋਢੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਾਥੀ ਅਤੇ ਗੁਰੂ ਸਾਹਿਬ ਦੇ ਪਹਿਲੇ ਸਿੱਖਾਂ ਵਿੱਚੋਂ ਹੋਣ ਕਰਕੇ ਸਿੱਖ ਪੰਥ ਅਤੇ ਗੁਰਮਤਿ ਸੰਗੀਤ ਵਿਚ ਭਾਈ ਮਰਦਾਨਾ ਜੀ ਦਾ ਦਰਜਾ ਬਹੁਤ ਉੱਚਾ ਹੈ।

ਭਾਈ ਮਰਦਾਨਾ ਜੀ ਮਿਰਾਸੀ ਅਖਵਾਉਣ ਵਾਲੀ ਉਸ ਸਮੇਂ ਨੀਵੀਂ ਸਮਝੀ ਜਾਂਦੀ ਜਾਤੀ ਨਾਲ ਸੰਬੰਧ ਰੱਖਦੇ ਸਨ। ਇਹ ਅਰਬੀ ਸ਼ਬਦ 'ਮਿਰਾਸ' ਤੋਂ ਹੋਂਦ 'ਚ ਆਇਆ ਹੈ। ਜਿਸ ਦਾ ਭਾਵ 'ਵਿਰਸਾ' ਹੈ। ਪੰਜਾਬ ਦੇ ਵਿਚ ਇਹ ਧਰਮ ਵਜੋਂ ਮੁਸਲਮਾਨ ਹੁੰਦੇ ਸਨ। ਪਿੱਛੇ ਭੱਟ ਅਰਥਾਤ ਗਵੱਈਆ ਵੀ ਮਰਾਸੀ ਹੁੰਦਾ ਸੀ। ਰਬਾਬੀ ਵੀ ਮੂਲ ਰੂਪ ਵਿਚ ਉਹ ਮਰਾਸੀ ਸਨ ਜਿਹੜੇ ਰਬਾਬ ਵਜਾਉਂਦੇ ਸਨ। ਇਹ ਆਪਣਾ ਪਿਛੋਕੜ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖ ਭਾਈ ਮਰਦਾਨਾ ਜੀ ਨਾਲ ਜੋੜਦੇ ਹਨ। ਮਿਰਾਸੀਆਂ ਬਾਰੇ 'ਪੰਜਾਬੀ ਲੋਕ-ਧਾਰਾ ਵਿਸ਼ਵਕੋਸ਼' 'ਚ ਜ਼ਿਕਰ ਹੈ:

*"ਗੁਣੀਆ ਕੇ ਸਾਗਰ ਹੈ, ਜਾਤ ਕੋ ਉਜਾਗਰ ਹੈ।*
*ਭਿਖਾਰੀ ਬਾਦਸ਼ਾਹ ਕੋ, ਪਰਭੋ ਕੋ ਮਿਰਾਸ।*
*ਸਿੱਖੋ ਕੋ ਰਬਾਬੀ, ਕਵਾਲ ਪੀਰ ਜਦੋਂ ਕੇ।*
*ਸਭ ਹਮੇ ਜਾਨਿਤ ਹੈ ਡੂਮ ਮਾਲ ਜਦੋਂ ਕੇ" (ਲੋਕਧਾਰਾ ਵਿਸ਼ਵਕੋਸ਼ ਸਫ਼ਾ ੧੯੧੨)*

ਸਿੱਖ ਇਤਿਹਾਸ ਦੇ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਬਾਬੀ ਭਾਈ ਮਰਦਾਨਾ ਜੀ ਨੇ ਗੁਰੂ ਸਾਹਿਬ ਦੇ ਸੱਚੇ ਸ਼ਰਧਾਲੂ ਅਤੇ ਸੰਗੀ ਸਾਥੀ ਬਣ ਕੇ, ਜੀਵਨ ਭਰ ਉਨ੍ਹਾਂ ਦਾ ਕੀਰਤਨ ਵਿਚ ਰਬਾਬ ਵਜਾ ਕੇ ਸਾਥ ਦਿੱਤਾ। ਜਨਮ ਸਾਖੀ 'ਭਾਈ ਪੈੜਾ ਮੋਖਾ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ ਭਾਈ ਮਰਦਾਨਾ ਜੀ ਪਿੰਡ ਰਾਇ ਭੋਇ ਦੀ ਤਲਵੰਡੀ, ਜ਼ਿਲ੍ਹਾ ਸ਼ੇਖਪੁਰਾ ਦੇ ਰਹਿਣ ਵਾਲੇ ਸਨ ਜੋ ਅੱਜਕਲ੍ਹ ਪਾਕਿਸਤਾਨ ਵਿਚ ਹੈ। ਉਹ ਗੁਰੂ ਸਾਹਿਬ ਨਾਲੋਂ ਉਮਰ ਵਿਚ ੧੦ ਸਾਲ ਵੱਡੇ ਸਨ। ਉਨ੍ਹਾਂ ਦੇ ਪਿਤਾ ਦਾ ਨਾਂ ਬਦਰਾ ਅਤੇ ਮਾਤਾ ਦਾ ਨਾਂ ਲੱਖੋ ਸੀ। ਕਹਿੰਦੇ ਹਨ ਕਿ ਪਹਿਲਾਂ ਮਾਈ ਲੱਖੋ ਦੇ ਛੇ ਬੱਚੇ ਪੈਦਾ ਹੋ ਕੇ ਮਰ ਚੁੱਕੇ ਸਨ, ਇਸ ਲਈ ਉਸ ਨੇ ਇਸ ਸਤਵੇਂ ਬੱਚੇ ਦਾ ਨਾਂ ਰੱਖਿਆ ਸੀ 'ਮਰ ਜਾਣਾ'। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਨੂੰ ਸੁਭਾਵਿਕ ਹੀ 'ਮਰਦਾਨਾ' ਕਹਿ ਕੇ ਬੁਲਾਇਆ। ਇਹ ਮਰਦਾਨਾ ਸ਼ਬਦ ਅਮਰ

** ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੭੬੦-੮੬੬੪੯*

ਪਦਵੀ ਦਾ ਲਖਾਇਕ ਹੋ ਗਿਆ। ਇਹੀ ਸਭ ਤੋਂ ਵੱਡਾ ਰਹੱਸ ਹੈ।

ਬਚਪਨ ਤੋਂ ਹੀ ਭਾਈ ਮਰਦਾਨਾ ਜੀ ਦੀ ਸਭ ਤੋਂ ਵੱਡੀ ਸਿਫ਼ਤ ਇਹ ਸੀ ਕਿ ਮਿਹਨਤੀ, ਮਿਲਾਪੜੇ, ਵਿੱਦਿਆ ਤੇ ਸੰਗੀਤ ਕਲਾ ਵਿਚ ਪ੍ਰਬੀਨ ਸਨ ਅਤੇ ਰਬਾਬ ਵਜਾ ਕੇ ਭਗਤਾਂ ਦੀ ਬਾਣੀ ਗਾਉਂਦੇ ਸਨ। ਗੁਰੂ ਸਾਹਿਬ ਜੀ ਭਗਤ ਬਾਣੀ ਦਾ ਗਾਇਨ ਭਾਈ ਮਰਦਾਨਾ ਜੀ ਪਾਸੋਂ ਸੁਣਿਆ ਕਰਦੇ ਸਨ।

ਭਾਈ ਮਰਦਾਨਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੰਪਰਕ ਵਿਚ ਆਉਣ ਤੋਂ ਬਾਅਦ ਗੁਰੂ ਦੇ ਸਿੱਖ ਬਣੇ ਤੇ ਭਾਈ ਪਦ ਦੇ ਅਧਿਕਾਰੀ ਹੋਏ। ਗੁਰੂ ਸਾਹਿਬ ਨੇ ਭਾਈ ਮਰਦਾਨਾ ਜੀ ਦੇ ਸੰਗੀਤਕ ਗੁਣਾਂ ਨੂੰ ਦੇਖ ਕੇ ਸੰਗੀਤ ਵਿਚ ਉੱਚ ਕੋਟੀ ਦੀ ਪ੍ਰਬੀਨਤਾ ਹਾਸਲ ਕਰਨ ਲਈ ਇਨ੍ਹਾਂ ਨੂੰ ਭਾਈ ਫਿਰੰਦੇ ਕੋਲ ਭੇਜਿਆ ਜੋ ਰਿਆਸਤ ਕਪੂਰਥਲਾ ਦੇ ਇਕ ਪਿੰਡ ਭੈਰੋਆਣੇ ਦੇ ਨਿਵਾਸੀ ਸਨ, ਉਹ ਇਕ ਮਹਾਨ ਸੰਗੀਤਕਾਰ ਸਨ ਅਤੇ ਗੁਰੂ ਸਾਹਿਬ ਦੇ ਸ਼ਰਧਾਲੂ ਵੀ। ਉਨ੍ਹਾਂ ਨੇ ਗੁਰੂ ਜੀ ਨੂੰ ਇਕ ਖਾਸ ਰਬਾਬ ਬਣਾ ਕੇ ਭੇਂਟ ਕੀਤਾ ਜਿਸ ਨੂੰ ਭਾਈ ਮਰਦਾਨਾ ਜੀ ਗੁਰੂ ਸਾਹਿਬ ਦੇ ਨਾਲ ਕੀਰਤਨ ਸਮੇਂ ਵਜਾਇਆ ਕਰਦੇ ਸਨ। ਉਹ ਪਹਿਲਾ ਰਬਾਬ ਵਾਦਕ ਸੀ ਜਿਸ ਨੇ ਗੁਰਬਾਣੀ ਕੀਰਤਨ ਨੂੰ ਹੂਬਟ ਵਾਦਕ ਵਿਚ ਢਾਲਿਆ ਤਾਂ ਹੀ ਭਾਈ ਮਰਦਾਨਾ ਜੀ ਨੂੰ ਹੀ ਗੁਰੂ ਜੀ ਦਾ ਪਹਿਲਾ ਕੀਰਤਨੀਆ ਹੋਣ ਦਾ ਮਾਣ ਪ੍ਰਾਪਤ ਹੈ।

ਭਾਈ ਮਰਦਾਨਾ ਜੀ ਨੂੰ ਦੇਸ਼-ਦੇਸ਼ਾਂਤਰਾਂ ਵਿਚ ਗੁਰੂ ਜੀ ਦਾ ਪਹਿਲਾ ਕੀਰਤਨੀਆ ਹੋਣ ਦਾ ਮਾਣ ਪ੍ਰਾਪਤ ਹੈ। ਭਾਈ ਮਰਦਾਨਾ ਜੀ ਦੇਸ਼-ਦੇਸ਼ਾਂਤਰਾਂ ਵਿਚ ਗੁਰੂ ਜੀ ਦੀ ਸੇਵਾ ਵਿਚ ਰਹਿ ਕੇ ਤੰਤੀ ਸਾਜ਼ ਰਬਾਬ ਵਜਾ ਕੇ ਕੀਰਤਨ ਕਰਦੇ ਸਨ। ਗੁਰੂ ਸਾਹਿਬ ਨੇ ਧਰਮ ਅਤੇ ਗੁਰਮਤਿ ਸੰਗੀਤ ਕੀਰਤਨ ਦੀ ਜੁਗਤ ਅਪਣਾਈ ਅਤੇ ਪ੍ਰਮੁੱਖ ਕੀਰਤਨੀਏ ਭਾਈ ਮਰਦਾਨਾ ਜੀ ਨੂੰ ਇਸ ਮਿਸ਼ਨ ਲਈ ਸਾਥੀ ਚੁਣਿਆ। ਜਿਸ ਦੇ ਬਾਰੇ ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ:

*ਤਲਵੰਡੀ ਤੈ ਪੁਨ ਮਰਦਾਨਾ। ਆਯੋ ਗੁਰੁ ਢਿਗ ਰਹਿਓ ਮਹਾਂਨਾ।*
*ਤਾਂਹਿ ਰਬਾਬ ਗੁਰਹਿ ਦਿਲਵਾਯੋ। ਤਾਰ ਸਬਦ ਕਰਤਾਰ ਅਲਾਯੋ।*
*ਦੇਸ ਬਿਦੇਸਨ ਕਾ ਗੁਰੁ ਸੈਲ। ਕਰਨ ਹੇਤ ਸੋ ਲੀਨੋ ਗੈਲ।*

ਇਸ ਤਰ੍ਹਾਂ ਗੁਰੂ ਸਾਹਿਬ ਦੇ ਬਗਦਾਦ ਜਾਣ ਦੀ ਸਾਖੀ ਵਿਚ ਆਉਂਦਾ ਹੈ, ਜਿਸ ਬਾਰੇ ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਵਿਚ ਸੰਕੇਤ ਕੀਤਾ ਹੈ:

*ਫਿਰਿ ਬਾਬਾ ਗਇਆ ਬਗਦਾਦਿ ਨੋ*
*ਬਾਹਰਿ ਜਾਇ ਕੀਆ ਅਸਥਾਨਾ।*
*ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।*
*ਦਿਤੀ ਬਾਂਗਿ ਨਿਵਾਜਿ ਸੁੰਨਿ ਸਮਾਨਿ ਹੋਆ ਜਹਾਨਾ।* *(ਪਉੜੀ ੩੫)*

ਬਾਬੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਭਾਈ ਮਰਦਾਨਾ ਜੀ ਦੀ ਰਬਾਬ ਨੇ ਗੁਰਮਤਿ ਸੰਗੀਤ ਵਿਚ ਉਹ ਕਰਾਮਾਤ ਕਰ ਵਿਖਾਈ ਜਿਸ ਦਾ ਬਦਲ ਅਜੇ ਤਕ ਸੰਸਾਰ ਨੂੰ ਨਹੀਂ ਲੱਭਾ। ਜਦੋਂ ਗੁਰੂ ਬਾਬਾ ਜੀ ਇਲਾਹੀ ਬਾਣੀ ਦਾ ਕੀਰਤਨ ਕਰਦੇ ਸਨ ਤਾਂ ਭਾਈ ਮਰਦਾਨਾ ਜੀ ਰਬਾਬ ਦੁਆਰਾ ਉਨ੍ਹਾਂ ਦੀ ਸੰਗਤ ਕਰਦੇ ਤੇ ਕੀਰਤਨ ਵਿਚ ਉਨ੍ਹਾਂ ਦਾ ਸਾਥ ਦਿੰਦੇ ਸੀ। ਰਬਾਬ ਵਜਾਉਣ ਕਰਕੇ ਭਾਈ ਮਰਦਾਨਾ ਜੀ ਦੇ ਨਾਮ ਨਾਲ ਸ਼ਬਦ 'ਰਬਾਬੀ' ਜੁੜ ਗਿਆ ਅਤੇ ਉਨ੍ਹਾਂ ਦੀ ਕੁਲ ਨਾਲ ਸੰਬੰਧ ਰੱਖਣ ਵਾਲੇ ਕੀਰਤਨੀਆਂ ਨੂੰ ਰਬਾਬੀ ਕਿਹਾ ਜਾਂਦਾ ਹੈ। ਭਾਈ ਮਰਦਾਨਾ ਜੀ ਦੇ ਰਬਾਬ ਵਜਾਉਣ ਵਿਚ ਇਕ ਅਦਭੁੱਤ ਚਮਤਕਾਰ ਸੀ ਅਤੇ ਕਿਉਂਕਿ ਗੁਰੂ ਸਾਹਿਬਾਨ ਨੇ ਉਨ੍ਹਾਂ ਨੂੰ ਆਪਣਾ ਸਾਥੀ ਬਣਾਉਣ ਵੇਲੇ ਤਿੰਨ ਉਪਦੇਸ਼ ਦਿੱਤੇ—ਪਹਿਲਾ, ਕੇਸ ਨਹੀਂ ਕਟਵਾਉਣੇ; ਦੂਜਾ, ਅੰਮ੍ਰਿਤ ਵੇਲੇ ਦਾ ਨਿਤਨੇਮ; ਤੀਜਾ, ਸੰਗਤਾਂ ਦੀ ਸੇਵਾ ਕਰਨਾ। ਭਾਈ ਮਰਦਾਨਾ ਜੀ ਨੇ ਗੁਰੂ ਸਾਹਿਬ ਦੇ ਬਚਨਾਂ ਉੱਤੇ ਪਹਿਰਾ ਦਿੱਤਾ।

ਗੁਰੂ ਸਾਹਿਬਾਨ ਦੀ ਦੋਸਤੀ ਭਾਈ ਮਰਦਾਨਾ ਜੀ ਨਾਲ ਸ਼ਬਦ ਅਤੇ ਕੀਰਤਨ ਦੀ ਸੀ। ਉਨ੍ਹਾਂ ਦੀ ਦੋਸਤੀ ਵਿਚ ਕੋਈ ਮਾਇਆ ਦਾ ਸੰਬੰਧ ਨਹੀਂ ਸੀ। ਉਨ੍ਹਾਂ ਦੋਨਾਂ ਦੀ ਦੁਨੀਆਂ ਵੱਖਰੀ ਸੀ। ਉਨ੍ਹਾਂ ਦਾ ਮਨ ਬਾਣੀ ਨਾਲ ਇਕਸੁਰ ਸੀ; ਫ਼ਰਕ ਸਿਰਫ਼ ਏਨਾ ਸੀ ਕਿ ਗੁਰੂ ਸਾਹਿਬ ਸੁਰ ਤੋਂ ਉੱਪਰ ਉੱਠ ਜਾਂਦੇ ਸਨ। ਸ਼ਬਦ ਤੋਂ ਅਨਹਤ ਸ਼ਬਦ ਵਿਚ ਚਲੇ ਜਾਂਦੇ ਹਨ। ਹੁਨਰ ਤੋਂ ਉੱਪਰ ਉੱਠ ਉੱਚੇ ਰੂਹਾਨੀ ਮੰਡਲਾਂ ਵਿਚ ਪ੍ਰਵੇਸ਼ ਕਰਦੇ ਤੇ ਪਰਮ-ਆਤਮਾ ਨਾਲ ਫਿਰ ਇਕਰੂਪ ਹੋ ਜਾਂਦੇ:

ਗੁਰੂ ਸਾਹਿਬ ਨੇ ਭਾਈ ਮਰਦਾਨਾ ਜੀ ਨੂੰ ਸ਼ਬਦ-ਕੀਰਤਨ ਰਾਹੀਂ ਬ੍ਰਹਮ ਨਾਲ ਇਕਸੁਰ ਕਰ ਦਿੱਤਾ ਸੀ। ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਨੀਵੀਂ ਜਾਤ 'ਚੋਂ ਇਕ ਸਾਥੀ ਰੂਪ ਚੁਣਿਆ ਅਤੇ ਗੁਰੂ-ਘਰ ਵਿਚ ਉੱਚਾ ਸਥਾਨ ਦਿੱਤਾ। ਗੁਰੂ ਜੀ ਨੀਚੋਂ ਊਚ ਕਰਨ ਵਾਲੇ ਆਪ ਸਨ ਅਤੇ ਸਾਰਿਆਂ ਨੂੰ ਬਰਾਬਰ ਸਮਝਦੇ ਸਨ। ਉਨ੍ਹਾਂ ਨੇ ਆਪਣੀ ਬਾਣੀ ਉਚਾਰਨ ਕਰਨ ਸਮੇਂ ਵੀ ਜਾਤ-ਪਾਤ ਦਾ ਖੰਡਨ ਕੀਤਾ। ਇਨ੍ਹਾਂ ਨੇ ਹੀ ਕਲਯੁੱਗ ਵਿਚ ਗੁਰਮਤਿ ਕੀਰਤਨ ਨੂੰ ਪ੍ਰਚਾਰ ਵਿਚ ਲਿਆਂਦਾ ਅਤੇ ਲੱਖਾਂ ਸੰਗਤਾਂ ਨੂੰ ਇਸ ਬਾਣੀ ਦੇ ਮਾਧਿਅਮ ਰਾਹੀਂ ਗੁਰੂ-ਘਰ ਨਾਲ ਜੋੜਿਆ।

ਭਾਈ ਮਰਦਾਨਾ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਉਦਾਸੀਆਂ ਵਿਚ ਉਨ੍ਹਾਂ ਦਾ ਸਾਥ ਦਿੱਤਾ। ਸਿੱਖ ਧਰਮ ਵਿਚ 'ਉਦਾਸੀ' ਸ਼ਬਦ ਦਾ ਅਰਥ ਪ੍ਰਚਾਰ-ਯਾਤਰਾ ਹੈ। ਭਾਈ ਮਰਦਾਨਾ ਜੀ ਨੇ ਗੁਰੂ ਨਾਨਕ ਦੇਵ ਜੀ ਨਾਲ ਬਗਦਾਦ, ਮਿਸਰ, ਈਰਾਨ, ਕਾਬੁਲ, ਤੁਰਕਿਸਤਾਨ, ਤਿੱਬਤ ਆਦਿ ਥਾਵਾਂ ਦੀ ਯਾਤਰਾ ਕੀਤੀ। ਇਨ੍ਹਾਂ ਸਾਰੇ ਦੇਸ਼ਾਂ ਦੇ ਵਾਸੀਆਂ ਨੂੰ ਆਪਣੇ ਕੀਰਤਨ ਨਾਲ ਮੰਤਰ-ਮੁਗਧ ਕਰ ਦਿੱਤਾ। ਗੁਰੂ ਸਾਹਿਬ ਰੱਬੀ ਬਾਣੀ ਦਾ ਕੀਰਤਨ ਕਰਦੇ ਤੇ ਬਾਣੀ ਉਚਾਰਦੇ ਸਨ। ਗੁਰੂ ਸਾਹਿਬ ਦੀ ਅਵਾਜ਼ ਮਰਦਾਨੇ ਦੀ ਰਬਾਬ ਦੀ ਧੁਨੀ ਸੰਗ ਮਿਲ ਕੇ ਲੋਕਾਂ ਨੂੰ ਅਗੰਮੀ ਅਨੰਦ ਤੇ ਆਤਮਿਕ

ਸ਼ਾਂਤੀ ਨਾਲ ਸਰਸ਼ਾਰ ਕਰ ਦਿੰਦੀ ਤੇ ਸੱਚੀ ਗੱਲ ਤਾਂ ਇਹ ਹੈ ਕਿ ਗੁਰਮਤਿ ਸੰਗੀਤ ਕੀਰਤਨ ਭਗਤੀ ਦਾ ਇਕ ਆਸਾਨ ਸਾਧਨ ਹੈ ਜਿਸ ਰਾਹੀਂ ਬਾਣੀ ਨਾਲ ਜੁੜਿਆ ਜਾ ਸਕਦਾ ਹੈ। ਭਾਈ ਮਰਦਾਨਾ ਜੀ ਨੇ ਅਖੀਰ ਦਮ ਤਕ ਗੁਰੂ ਸਾਹਿਬ ਦਾ ਕੀਰਤਨ ਵਿਚ ਸਾਥ ਦਿੱਤਾ ਅਤੇ ਇਕ ਦਿਨ ਹੱਥ ਜੋੜ ਕੇ ਗੁਰੂ ਸਾਹਿਬ ਨੂੰ ਕਿਹਾ,

"ਬਾਬਾ ਤੇਰਾ ਮੇਰਾ ਅੰਤਰ ਨਾਹੀ ਤੂ ਖੁਦਾਇ ਦਾ ਡੂਮ ਹਉ ਤੇਰਾ ਡੂਮ! ਤੈਂ ਖੁਦਾਇ ਪਾਇਆ ਹੈ, ਤੈਂ ਖੁਦਾਇ ਦੇਖਿਆ ਹੈ, ਤੇਰਾ ਕਿਹਾ ਖੁਦਾਇ ਪਾਇਆ ਹੈ, ਤੈ ਖੁਦਾਇ ਦੇਖਿਆ ਹੈ ਮੇਰੀ ਬੇਨਤੀ ਹੈ, ਇਕ ਮੈਨੂੰ ਵਿਛੋੜਨਾ ਨਾਹਿ ਆਪ ਨਾਲਹੁ ਨਾ ਐਥੇ ਨਾ ਉਥੇ"

ਹੁਣ ਨਾਨਕ ਜੀ ਨੇ ਫ਼ਰਮਾਇਆ:

"ਮਰਦਾਨਿਆ ਤੁਧ ਉਪਰ ਮੇਰੀ ਖੁਸ਼ੀ ਹੈ, ਜਿਥੇ ਤੇਰਾ ਵਾਸਾ ਉਥੇ ਮੇਰਾ ਵਾਸਾ"

(ਪੁਰਾਤਨ ਇਤਿਹਾਸਕ ਜੀਵਨੀਆਂ, ਸਫ਼ਾ ੧੯)

ਭਾਈ ਮਰਦਾਨਾ ਜੀ ਨੇ ਸਾਰੀ ਉਮਰ ਗੁਰੂ ਸਾਹਿਬ ਦਾ ਸਾਥ ਮਾਣਿਆ। ਭਾਈ ਮਰਦਾਨਾ ਜੀ ਦੇ ਪ੍ਰਲੋਕ ਸਿਧਾਰਨ ਬਾਰੇ ਇਤਿਹਾਸਕਾਰਾਂ ਵਿਚ ਕਾਫੀ ਮਤਭੇਦ ਹਨ। ਪਰ ਇਸ ਗੱਲ ਨਾਲ ਕਿ ਗੁਰੂ ਸਾਹਿਬ ਨੇ ਭਾਈ ਮਰਦਾਨਾ ਜੀ ਨੂੰ ਪਾਰਬ੍ਰਹਮ ਨਾਲ ਅਭੇਦ ਕਰ ਦਿੱਤਾ, ਕਿਸੇ ਨੂੰ ਮਤਭੇਦ ਨਹੀਂ। ਮੈਕਾਲਿਫ ਨੇ ਆਪਣੀ ਖੋਜ 'ਦਾ ਸਿੱਖ ਰਿਲੀਜ਼ਨ' ਵਿਚ ਇਸ ਬਾਰੇ ਲਿਖਿਆ ਹੈ ਕਿ ਗੁਰੂ ਸਾਹਿਬ ਨੇ ਮਰਦਾਨਾ ਜੀ ਨੂੰ ਕਿਹਾ ਕਿ "ਬ੍ਰਾਹਮਣ ਦੀ ਦੇਹੀ-ਜਲ ਪ੍ਰਵਾਹ ਕੀਤੀ ਜਾਂਦੀ ਹੈ, ਖੱਤਰੀ ਦੀ ਅੱਗ ਵਿਚ ਸਾੜੀ ਜਾਂਦੀ ਹੈ, ਵੈਸ਼ ਦੀ ਪੌਣ ਵਿਚ ਸੁੱਟੀ ਜਾਂਦੀ ਹੈ ਅਤੇ ਸ਼ੂਦਰ ਦੀ ਦਬਾਈ ਜਾਂਦੀ ਹੈ। ਤੇਰੀ ਦੇਹੀ ਨੂੰ ਜਿੱਦਾਂ ਤੂੰ ਕਹੇਂ, ਤੇਰੀ ਇੱਛਾ ਅਨੁਸਾਰ ਕਰਾਂਗੇ।" ਭਾਈ ਮਰਦਾਨਾ ਜੀ ਨੇ ਉੱਤਰ ਦਿੱਤਾ, "ਮਹਾਰਾਜ, ਤੁਹਾਡੇ ਉਪਦੇਸ਼ ਨਾਲ ਮੇਰਾ ਦੇਹ ਅਭਿਮਾਨ ਉੱਕਾ ਹੀ ਦੂਰ ਹੋ ਗਿਆ ਹੈ। ਚੌਹਾਂ ਵਰਣਾਂ ਦੀਆਂ ਦੇਹੀਆਂ ਦੇ ਅੰਤਮ ਸੰਸਕਾਰ ਦੇ ਢੰਗ ਵੀ ਹੰਕਾਰ ਨਾਲ ਸੰਬੰਧ ਰੱਖਦੇ ਹਨ। ਮੈਂ ਤਾਂ ਆਪਣੀ ਆਤਮਾ ਨੂੰ ਕੇਵਲ ਆਪਣੇ ਸਰੀਰ ਦਾ ਸਾਥੀ ਸਮਝਦਾ ਹਾਂ ਅਤੇ ਮੈਨੂੰ ਦੇਹ ਦਾ ਖਿਆਲ ਹੀ ਨਹੀਂ। ਜਿਵੇਂ ਤੁਹਾਡੀ ਇੱਛਾ ਤਿਵੇਂ ਹੀ ਕਰੋ।" ਤਦ ਗੁਰੂ ਸਾਹਿਬ ਨੇ ਕਿਹਾ ਕਿ "ਤੇਰੀ ਸਮਾਧ ਬਣਾ ਕੇ ਤੈਨੂੰ ਜਗਤ ਵਿਚ ਮਸ਼ਹੂਰ ਕਰੀਏ?" ਭਾਈ ਮਰਦਾਨਾ ਜੀ ਨੇ ਕਿਹਾ, "ਜਦੋਂ ਮੇਰੀ ਆਤਮਾ ਸਰੀਰ ਰੂਪੀ ਸਮਾਧ 'ਚੋਂ ਨਿਕਲ ਜਾਏਗੀ ਤਾਂ ਉਸ ਨੂੰ ਫਿਰ ਪੱਥਰ ਦੀ ਸਮਾਧ ਵਿਚ ਕਿਉਂ ਪਾਂਵਦੇ ਹੋ?" ਗੁਰੂ ਜੀ ਨੇ ਕਿਹਾ, "ਤੂੰ ਬ੍ਰਹਮ ਨੂੰ ਪਛਾਣਿਆ ਹੈ ਇਸ ਲਈ ਤੂੰ ਅਸਲੀ ਬ੍ਰਾਹਮਣ ਹੈ। ਅਸੀਂ ਤੇਰੀ ਦੇਹੀ ਦਰਿਆ ਵਿਚ ਜਲ-ਪ੍ਰਵਾਹ ਕਰਾਂਗੇ।" ਭਾਈ ਮਰਦਾਨਾ ਜੀ ਦੇ ਦੇਹਾਂਤ ਦੀ ਤਾਰੀਖ ਬਾਰੇ ਵੀ ਮਤਭੇਦ ਹਨ। ਪਰ ਬਹੁਤੇ ਵਿਦਵਾਨਾਂ ਦੇ ਮੱਤ ਅਨੁਸਾਰ ਭਾਈ ਮਰਦਾਨਾ ਜੀ ਦਾ ਦੇਹਾਂਤ ੧੫੩੪ ਈ. ਨੂੰ ਕੁਰਮ ਦਰਿਆ ਦੇ ਕੰਢੇ ਅਫਗਾਨਿਸਤਾਨ ਵਿਚ ਹੋਇਆ ਅਤੇ ਪ੍ਰੋ. ਪਿਆਰਾ ਸਿੰਘ ਪਦਮ ਦੀ ਲਿਖਤ

ਅਨੁਸਾਰ ਗੁਰੂ ਸਾਹਿਬ ਨੇ ਉਨ੍ਹਾਂ ਦੀ ਦੇਹੀ ਦਾ ਅੰਤਮ ਸੰਸਕਾਰ ਆਪਣੇ ਹੱਥੀਂ ਕੀਤਾ।

ਭਾਈ ਮਰਦਾਨਾ ਜੀ ਦੀ ਇਹ ਸੱਚੀ ਮਿਹਨਤ ਤੇ ਲਗਨ ਸੀ ਕਿ ਗੁਰੂ ਜੀ ਪ੍ਰਤੀ ਸ਼ਰਧਾ ਤੇ ਪ੍ਰੇਮ ਸਦਕਾ ਗੁਰੂ-ਘਰ ਵਿਚ ਰਬਾਬੀਆਂ ਦੀ ਇਕ ਖਾਸ ਜਗ੍ਹਾ ਹੀ ਨਹੀਂ ਬਣੀ ਸਗੋਂ ਉਨ੍ਹਾਂ ਦਾ ਆਮ ਸੰਗਤਾਂ ਵਿਚ ਦੂਣਾ ਸਤਿਕਾਰ ਬਣਿਆ। ਭਾਈ ਮਰਦਾਨਾ ਜੀ ਤਾਂ ਜਿਵੇਂ ਰਬਾਬ ਰੂਪ ਹੀ ਹੋ ਗਏ ਸਨ। ਮਰਦਾਨਾ ਜੀ ਦੀ ਰਬਾਬ ਵਜਾਉਣ ਵਿਚ ਇਕ ਖਾਸ ਜਗ੍ਹਾ ਬਣ ਗਈ। ਜਿਹੜੀ ਧੁਨ ਉਸ ਵਿੱਚੋਂ ਨਿਕਲਦੀ ਸੀ ਇਹ ਧੁਨ ਅਨਹਦ ਦੀ ਗਤਿ ਨਾਲ ਸੁਰ ਅਭੇਦ ਹੋ ਕੇ ਵੱਜਦੀ ਸੀ।

*"ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦੁ ਸਬਦ ਵਜਾਵੈ॥"*

ਭਾਈ ਮਰਦਾਨਾ ਜੀ ਤੋਂ ਪਿੱਛੋਂ ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਦੇ ਦਰਬਾਰ ਵਿਚ ਭਾਈ ਮਰਦਾਨਾ ਜੀ ਦਾ ਸਪੁੱਤਰ ਭਾਈ ਸਹਿਜ਼ਾਦਾ ਜੀ ਕੀਰਤਨ ਕਰਦੇ ਰਹੇ। ਉਹ ਰਬਾਬ ਵਜਾਉਣ ਵਿਚ ਇਕ ਮਾਹਿਰ ਮਹਾਨ ਕੀਰਤਨੀਏ ਸਨ। ਉਨ੍ਹਾਂ ਤੋਂ ਪਿੱਛੋਂ ਉਨ੍ਹਾਂ ਦੇ ਖਾਨਦਾਨ ਦੇ ਦੋ ਹੋਰ ਰਬਾਬੀ ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਗੁਰੂ-ਦਰਬਾਰ ਵਿਚ ਕੀਰਤਨ ਕਰਦੇ ਰਹੇ।

ਇਸ ਤਰ੍ਹਾਂ ਗੁਰੂ ਸਾਹਿਬ ਦੇ ਨਾਲ ਭਾਈ ਮਰਦਾਨਾ ਜੀ ਵੀ ਸਦਾ ਲਈ ਅਮਰ ਹੋ ਗਏ। ਰਬਾਬ ਅਤੇ ਗੁਰੂ ਦੀਆਂ ਸੁਰਾਂ ਦੀ ਸਾਂਝ ਗੁਰੂ ਜੀ ਤੇ ਭਾਈ ਮਰਦਾਨਾ ਜੀ ਦੇ ਵਿਚਕਾਰ ਜੀਵਨ-ਸਾਂਝ ਬਣ ਗਈ। ਗੁਰੂ ਸਾਹਿਬ ਦੇ ਸ਼ਬਦ ਦੇ ਕੀਰਤਨ ਦੀ ਗੂੰਜ ਇਸ ਸ੍ਰਿਸ਼ਟੀ 'ਤੇ ਰਹਿੰਦੀ ਦੁਨੀਆਂ ਤਕ ਗੂੰਜਦੀ ਰਹਿਣੀ ਹੈ ਤੇ ਇਸ ਦੇ ਭਾਈ ਮਰਦਾਨਾ ਜੀ ਵੀ ਸਦਾ ਅਮਰ ਰਹਿਣਗੇ। ਗੁਰੂ ਸਾਹਿਬ ਵੱਲੋਂ ਕੀਤਾ ਕੀਰਤਨ ਜੁਗ ਪਲਟਾ ਗਿਆ। ਗੁਰਮਤਿ ਸੰਗੀਤ ਦੀ ਰਬਾਬੀ ਕੀਰਤਨ ਪਰੰਪਰਾ ਵਿਚ ਜੋ ਯੋਗਦਾਨ ਭਾਈ ਮਰਦਾਨਾ ਜੀ ਨੇ ਪਾਇਆ ਉਸ ਨੂੰ ਭੁੱਲਿਆ ਨਹੀਂ ਜਾ ਸਕਦਾ। ਉਹ ਇਕ ਸ਼੍ਰੋਮਣੀ ਰਬਾਬ ਵਾਦਕ ਸਨ। ਇਸੇ ਕਰਕੇ ਭਾਈ ਮਰਦਾਨਾ ਜੀ ਗੁਰੂ ਸਾਹਿਬ ਦੇ ਹਮਖਿਆਲ ਅਤੇ ਹਮਸਫਰ ਬਣੇ। ਭਾਈ ਮਰਦਾਨਾ ਜੀ ਵੱਲੋਂ ਚਲਾਈ ਗੁਰਮਤਿ ਸੰਗੀਤ ਦੀ ਕੀਰਤਨ-ਪਰੰਪਰਾ ਅਨੁਸਾਰ ਅੱਜ ਵੀ ਦਰਬਾਰ ਸਾਹਿਬ ਤੋਂ ਸੰਗਤਾਂ ਰਬਾਬ, ਤਾਊਸ, ਸੁਰੰਦਾ, ਦਿਲਰੁਬਾ, ਤਾਨਪੁਰੇ ਨਾਲ ਰਾਗੀ ਰਬਾਬੀ ਕੀਰਤਨੀਆਂ ਪਾਸੋਂ ਕੀਰਤਨ ਸੁਣ ਰਹੀਆਂ ਹਨ ਅਤੇ ਇਸ ਦੇ ਨਾਲ ਕੀਰਤਨ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਯੂਨੀਵਰਸਿਟੀਆਂ, ਕਾਲਜਾਂ ਅਤੇ ਸਕੂਲਾਂ ਵਿਚ ਗੁਰਮਤਿ ਸੰਗੀਤ ਦਾ ਵਿਸ਼ਾ ਪੜ੍ਹਾਇਆ ਜਾ ਰਿਹਾ ਹੈ ਅਤੇ ਤੰਤੀ ਸਾਜ਼ਾਂ ਦੀ ਵਿੱਦਿਆ ਵੀ ਦਿੱਤੀ ਜਾ ਰਹੀ ਹੈ। 'ਘਰਿ ਘਰਿ ਅੰਦਰਿ ਧਰਮਸਾਲਾ ਹੋਵੈ ਕੀਰਤਨੁ ਸਦਾ ਵਿਸੋਆ' ਵਾਲੀ ਬਾਤ ਗੁਰੂ-ਘਰ ਦੇ ਕੀਰਤਨੀਏ ਫਿਰ ਦੁਬਾਰਾ ਪੈਦਾ ਕਰ ਰਹੇ ਹਨ ਜਿਸ ਨਾਲ ਕੀਰਤਨ ਨਿਰਧਾਰਿਤ ਰਾਗਾਂ ਵਿਚ ਸੁਣਨਾ ਅਤੇ ਸਿਖਾਉਣਾ ਪ੍ਰਚਾਰ-ਪ੍ਰਸਾਰ ਵਿਚ ਹੈ।

■

# ਬਾਬਾ ਦੀਪ ਸਿੰਘ ਜੀ ਸ਼ਹੀਦ ਨਾਲ ਸੰਬੰਧਿਤ ਇਤਿਹਾਸਕ ਸਥਾਨ

*-ਸ. ਸਿਮਰਜੀਤ ਸਿੰਘ**

ਸ਼ਹੀਦ ਮਿਸਲ ਦੇ ਬਾਨੀ ਅਤੇ ਦਮਦਮੀ ਟਕਸਾਲ ਦੇ ਸੰਸਥਾਪਕ ਬਾਬਾ ਦੀਪ ਸਿੰਘ ਜੀ ਦਾ ਜਨਮ ਸੰਨ ੧੬੮੨ ਈ: ਵਿਚ ਪਿਤਾ ਭਾਈ ਭਗਤਾ ਜੀ ਦੇ ਘਰ ਮਾਤਾ ਜੀਉਣੀ ਜੀ ਦੀ ਕੁੱਖੋਂ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਪਹੂਵਿੰਡ ਵਿਚ ਹੋਇਆ। ਬਾਬਾ ਜੀ ਨੇ ਸਿੱਖ ਪੰਥ ਦੇ ਵਿਕਾਸ ਲਈ ਬਹੁਤ ਉੱਦਮ ਕੀਤਾ ਅਤੇ ਧਰਮ ਲਈ ਆਪਣੇ ਪ੍ਰਾਣਾਂ ਦੀ ਭੇਟ ਚੜ੍ਹਾ ਕੇ ਸਿੱਖ ਪੰਥ ਦੇ ਸ਼ਹੀਦਾਂ ਵਿਚ ਸਿਰਮੌਰ ਸਥਾਨ ਪ੍ਰਾਪਤ ਕੀਤਾ। ਸਿੱਖ ਪੰਥ ਵਿਚ ਬਾਬਾ ਦੀਪ ਸਿੰਘ ਜੀ ਪ੍ਰਤੀ ਬਹੁਤ ਸ਼ਰਧਾ ਅਤੇ ਸਤਿਕਾਰ ਹੈ। ਜਿਸ ਸਥਾਨ ਨਾਲ ਉਨ੍ਹਾਂ ਦਾ ਸੰਬੰਧ ਰਿਹਾ, ਉੱਥੇ ਦੇ ਲੋਕਾਂ ਨੇ ਉਨ੍ਹਾਂ ਦੀ ਯਾਦ ਨੂੰ ਸਦਾ ਲਈ ਤਾਜ਼ਾ ਰੱਖਣ ਲਈ ਉਨ੍ਹਾਂ ਦੀਆਂ ਯਾਦਗਾਰਾਂ ਬਣਾਈਆਂ ਹੋਈਆਂ ਹਨ ਜਿੱਥੇ ਉਹ ਸਮੇਂ-ਸਮੇਂ ਇਕੱਠੇ ਹੋ ਕੇ ਆਪਣੇ ਮਹਾਨ ਸ਼ਹੀਦ ਨੂੰ ਸ਼ਰਧਾ ਦੇ ਫੁੱਲ ਭੇਟ ਕਰਦੇ ਹਨ। ਉਨ੍ਹਾਂ ਦੀਆਂ ਬਣੀਆਂ ਯਾਦਗਾਰਾਂ ਵਿੱਚੋਂ ਕੁਝ ਦਾ ਵਰਣਨ ਇੱਥੇ ਕੀਤਾ ਜਾ ਰਿਹਾ ਹੈ।

**ਜਨਮ ਸਥਾਨ ਬਾਬਾ ਦੀਪ ਸਿੰਘ ਜੀ:-**

ਬਾਬਾ ਦੀਪ ਸਿੰਘ ਜੀ ਦਾ ਜਨਮ ਸਥਾਨ ਪਿੰਡ ਪਹੂਵਿੰਡ ਹੈ ਜੋ ਕਿ ਅੰਮ੍ਰਿਤਸਰ ਤੋਂ ੧੯ ਕਿਲੋਮੀਟਰ ਦੂਰ ਝਬਾਲ ਅਤੇ ਝਬਾਲ ਤੋਂ ੧੬ ਕਿਲੋਮੀਟਰ ਦੂਰ ਅਤੇ ਭਿੱਖੀਵਿੰਡ ਤੋਂ ੩ ਕਿਲੋਮੀਟਰ ਦੂਰ ਸਥਿਤ ਹੈ। ਇਸ ਪਿੰਡ ਬਾਰੇ ਕਿਹਾ ਜਾਂਦਾ ਹੈ ਕਿ ਬਾਬਾ ਪੋਹੂ ਨੇ ਇਹ ਪਿੰਡ ਵਸਾਇਆ ਸੀ। ਬਾਬਾ ਪੋਹੂ ਇਸ ਪਿੰਡ ਤੋਂ ਲੱਗਭਗ ੩ ਕਿਲੋਮੀਟਰ ਦੀ ਦੂਰੀ 'ਤੇ ਭਿੱਖੀਵਿੰਡ ਵਿਚ ਰਹਿੰਦਾ ਸੀ। ਭਿੱਖੀਵਿੰਡ ਦੇ ਮੁਸਲਮਾਨ ਰੰਘੜ ਬਾਬਾ ਪੋਹੂ ਨੂੰ ਤੰਗ ਪ੍ਰੇਸ਼ਾਨ ਕਰਦੇ ਰਹਿੰਦੇ ਸਨ ਜਿਸ ਕਾਰਨ ਉਹ ਭਿੱਖੀਵਿੰਡ ਛੱਡ ਕੇ ਇੱਥੇ ਆ ਗਿਆ ਜਿੱਥੇ ਉਸ ਦੇ ਨਾਂ 'ਤੇ ਇਹ ਪਿੰਡ ਪਹੂਵਿੰਡ ਸਥਾਪਿਤ ਹੋ ਗਿਆ। ਬਾਬਾ ਪੋਹੂ ਦੀ ਆਪਣੀ ਕੋਈ ਔਲਾਦ ਨਹੀਂ ਸੀ। ਉਸ ਦੇ ਭਤੀਜੇ ਦਾਨਾ, ਮਿਰਜਾ, ਵਸਾਊ ਤੇ ਬਿੰਨਾ ਸਨ। ਇਨ੍ਹਾਂ ਚੌਹਾਂ ਦੇ ਨਾਂ 'ਤੇ ਪਿੰਡ ਦੀਆਂ ਚਾਰ ਪੱਤੀਆਂ ਅਬਾਦ ਹੋਈਆਂ। ਇਸ ਸਮੇਂ ਪਿੰਡ ਪਹੂਵਿੰਡ ਵਿਚ ਬਾਬੇ ਪੋਹੂ ਦੇ ਸੰਧੂ ਖਾਨਦਾਨ ਦੇ ੧੫੦ ਦੇ ਲੱਗਭਗ ਘਰ ਵੱਸਦੇ ਹਨ। ਇਸ ਪਿੰਡ ਦੀ ਅਬਾਦੀ ਵਿਚ ਦੂਸਰੇ ਥਾਂ 'ਤੇ ਖਹਿਰੇ ਜੱਟ ਸਨ ਜਿਨ੍ਹਾਂ ਵਿੱਚੋਂ ਬਹੁਤ ਸਾਰੇ ਇੱਥੋਂ ਉੱਠ ਕੇ ਲੱਗਭਗ ੨੦ ਕਿਲੋਮੀਟਰ ਦੂਰ ਪੱਟੀ ਦੇ ਨੇੜੇ ਜਾ ਕੇ ਵੱਸ ਗਏ ਹਨ। ਉਨ੍ਹਾਂ ਨੇ ਆਪਣੇ ਨਵੇਂ ਵਸਾਏ ਪਿੰਡ ਦਾ ਨਾਂ ਵੀ ਸ਼ਹੀਦ ਰੱਖਿਆ ਹੋਇਆ ਹੈ। ਪਹੂਵਿੰਡ ਵਿਚ ਹੁਣ ੩੦-੩੫ ਘਰ ਖਹਿਰੇ ਖਾਨਦਾਨ ਦੇ ਹਨ

---

** ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਜੋ ਆਪਣੇ ਆਪ ਨੂੰ ਸ਼ਹੀਦ ਕਹਿੰਦੇ ਹਨ। ਪਹੂਵਿੰਡ ਵਿਚ ਉਨ੍ਹਾਂ ਦੀ ਪੱਤੀ ਦਾ ਨਾਂ ਵੀ ਸ਼ਹੀਦ ਪੱਤੀ ਹੈ। 'ਮਾਲਵਾ ਸਿੱਖ ਇਤਿਹਾਸ' ਦੇ ਕਰਤਾ ਭਾਈ ਵਿਸਾਖਾ ਸਿੰਘ ਅਤੇ ਸ. ਹੁਸ਼ਿਆਰ ਸਿੰਘ ਦੁਲੇਹ ਨੇ ਆਪਣੀ ਪੁਸਤਕ 'ਜੱਟਾਂ ਦੇ ਗੋਤਾਂ ਦਾ ਇਤਿਹਾਸਕ ਵੇਰਵਾ' ਵਿਚ ਬਾਬਾ ਦੀਪ ਸਿੰਘ ਜੀ ਦਾ ਪਿੰਡ ਜ਼ਿਲ੍ਹਾ ਲੁਧਿਆਣਾ ਵਿਚ ਗੁਰਮ ਦੱਸਿਆ ਗਿਆ ਹੈ। ਇਨ੍ਹਾਂ ਅਨੁਸਾਰ ਬਾਬਾ ਜੀ ਦੇ ਪਿਤਾ ਜੀ ਆਪਣੇ ਸਾਥੀਆਂ ਸਮੇਤ ਅਲਾ ਪੁਰ ਦੇ ਪਠਾਣਾਂ ਨਾਲ ਲੜਦੇ ਹੋਏ ਸ਼ਹੀਦ ਹੋ ਗਏ ਸਨ। ਅਲਾ ਪੁਰ ਦਾ ਨਾਂ ਬਦਲ ਕੇ ਹੁਣ ਲਾਪੁਰ ਹੋ ਗਿਆ ਹੈ। ਇਨ੍ਹਾਂ ਸ਼ਹੀਦਾਂ ਦੀਆਂ ਯਾਦਗਾਰਾਂ ਪਿੰਡ ਨਵੇਂ ਗੁਰਮ ਦੇ ਪਾਸ ਦੱਖਣ ਵੱਲ ਬਣੀਆਂ ਹੋਈਆਂ ਹਨ। ਬਾਬਾ ਦੀਪ ਸਿੰਘ ਜੀ ਦੇ ਪਿਤਾ ਦਾ ਕੋਈ ਸਕਾ ਭਰਾ ਨਾ ਹੋਣ ਕਰਕੇ ਉਨ੍ਹਾਂ ਦੀ ਸ਼ਹੀਦੀ ਤੋਂ ਬਾਅਦ ਬਾਬਾ ਦੀਪ ਸਿੰਘ ਜੀ ਆਪਣੀ ਮਾਤਾ ਜੀ ਨਾਲ ਆਪਣੇ ਨਾਨਕੇ ਪਿੰਡ ਪਹੂਵਿੰਡ ਆ ਕੇ ਰਹਿਣ ਲੱਗ ਪਏ। ਜਦੋਂ ਬਾਬਾ ਜੀ ਜਵਾਨ ਹੋ ਗਏ ਤਾਂ ਵਾਪਸ ਆਪਣੀ ਮਾਤਾ ਜੀ ਨਾਲ ਗੁਰਮ ਪਿੰਡ ਚਲੇ ਗਏ। ਬਾਬਾ ਜੀ ਦੇ ਮਾਤਾ ਜੀ ਬਾਬਾ ਜੀ ਦੀ ਸ਼ਹੀਦੀ ਤੋਂ ਕਾਫ਼ੀ ਸਮਾਂ ਬਾਅਦ ਤਕ ਇਸੇ ਪਿੰਡ ਵਿਚ ਰਹਿੰਦੇ ਹੋਏ ਅਕਾਲ ਚਲਾਣਾ ਕਰ ਗਏ।

ਬਾਬਾ ਜੀ ਦਾ ਜਨਮ ਸਥਾਨ ਕਿਹੜਾ ਸੀ ਭਾਵੇਂ ਇਹ ਖੋਜ ਦਾ ਵਿਸ਼ਾ ਹੈ ਪਰ ਇਸ ਗੱਲ ਨਾਲ ਸਾਰੇ ਵਿਦਵਾਨ ਸਹਿਮਤ ਹਨ ਕਿ ਬਾਬਾ ਜੀ ਦਾ ਸੰਬੰਧ ਪਹੂਵਿੰਡ ਪਿੰਡ ਨਾਲ ਗੂੜ੍ਹਾ ਸੀ ਭਾਵੇਂ ਇਹ ਉਨ੍ਹਾਂ ਦੇ ਦਾਦਕੇ ਸਨ ਜਾਂ ਨਾਨਕੇ ਜਿੱਥੇ ਉਹ ਬਚਪਨ ਤੋਂ ਜਵਾਨ ਅਵਸਥਾ ਤਕ ਵਿਚਰਦੇ ਰਹੇ।

ਪਹੂਵਿੰਡ ਪਿੰਡ ਪਾਕਿਸਤਾਨ ਬਣਨ ਤੋਂ ਪਹਿਲਾਂ ਜ਼ਿਲ੍ਹਾ ਲਾਹੌਰ ਦੀ ਕਸੂਰ ਤਹਿਸੀਲ ਵਿਚ ਹੁੰਦਾ ਸੀ ਅੱਜਕਲ੍ਹ ਇਹ ਜ਼ਿਲ੍ਹਾ ਤਰਨਤਾਰਨ ਦੀ ਪੱਟੀ ਤਹਿਸੀਲ ਵਿਚ ਹੈ। ਗੁਰਦੁਆਰਾ ਜਨਮ ਸਥਾਨ ਸ਼ਹੀਦ ਬਾਬਾ ਦੀਪ ਸਿੰਘ ਦੀ ਸ਼ਾਨਦਾਰ ਇਮਾਰਤ ਇਸ ਪਿੰਡ ਦੀ ਸ਼ਾਨ ਹੈ। ਬਾਬਾ ਜੀ ਦੀ ਯਾਦ ਵਿਚ ਪੁਰਾਣਾ ਗੁਰਦੁਆਰਾ ਮਿਰਜੇ ਦੀ ਪੱਤੀ ਵਿਚ ਬਣਿਆ ਹੋਇਆ ਹੈ। ਪਿੰਡ ਵਾਸੀਆਂ ਅਨੁਸਾਰ ਪਿੰਡ ਵਿਚ ਬਾਬਾ ਜੀ ਦੀ ਯਾਦ ਵਿਚ ਨਵੇਂ ਉਸਾਰੇ ਗੁਰਦੁਆਰਾ ਸਾਹਿਬ ਦੀ ਨੀਂਹ ੧੯੬੯ ਈ: ਵਿਚ ਰੱਖੀ ਗਈ ਸੀ ਅਤੇ ਇਸ ਦੀ ਉਸਾਰੀ ਦਾ ਕੰਮ ੧੯੮੪-੮੫ ਤਕ ਚਲਦਾ ਰਿਹਾ। ੧੯੮੩ ਈ: ਵਿਚ ਇਸ 'ਤੇ ਸੋਨੇ ਦਾ ਕਲਸ ਸੁਸ਼ੋਭਿਤ ਕੀਤਾ ਗਿਆ। ਇਸ ਨਵੇਂ ਸਥਾਨ 'ਤੇ ਬਣੇ ਗੁਰਦੁਆਰਾ ਸਾਹਿਬ ਦੀ ਜ਼ਮੀਨ ਪਹਿਲਾਂ ਮੁਸਲਮਾਨਾਂ ਦੀ ਮਲਕੀਅਤ ਸੀ। ਪਹੂਵਿੰਡ ਵਿਚ ੩੦੦ ਦੇ ਲੱਗਭਗ ਮੁਸਲਮਾਨਾਂ ਦੇ ਘਰ ਸਨ ਜੋ ੧੯੪੭ ਈ: ਵਿਚ ਪਾਕਿਸਤਾਨ ਚਲੇ ਗਏ ਅਤੇ ਇਹ ਉਨ੍ਹਾਂ ਦੀ ਜ਼ਮੀਨ ਲਾਵਾਰਿਸ ਪਈ ਸੀ। ਇਸ ਖੁੱਲ੍ਹੀ ਥਾਂ 'ਤੇ ਪਿੰਡ ਵਾਲਿਆਂ ਨੇ ਸਲਾਹ-ਮਸ਼ਵਰਾ ਕਰ ਕੇ ਬਾਬਾ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਬਣਾ ਕੇ ਇੱਥੇ ਸੰਨ ੧੯੮੨ ਈ: ਵਿਚ ਬਾਬਾ ਜੀ ਦਾ ੩੦੦ ਸਾਲਾ ਜਨਮ ਦਿਵਸ ਧੂਮ-ਧਾਮ ਨਾਲ ਮਨਾਇਆ ਸੀ।

**ਤਲਵੰਡੀ ਸਾਬੋ ਵਿਖੇ ਬਾਬਾ ਦੀਪ ਸਿੰਘ ਜੀ:-**

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਚਮਕੌਰ ਦੀ ਜੰਗ ਤੋਂ ਬਾਅਦ ਜੰਗਲਾਂ ਦੇ ਵਿਚ ਦੀ ਹੁੰਦੇ ਹੋਏ ਪਿੰਡਾਂ ਵਿਚ ਠਹਿਰਦੇ ਹੋਏ ਤਲਵੰਡੀ ਸਾਬੋ ਪਹੁੰਚੇ ਅਤੇ ਇਸ ਜਗ੍ਹਾ 'ਤੇ ਆ ਕੇ ਟਿਕ ਗਏ ਅਤੇ ਸਿੱਖਾਂ ਨੂੰ ਹੁਕਮਨਾਮੇ ਜਾਰੀ ਕੀਤੇ, ਜਿਸ ਕਾਰਨ ਇਸ ਜਗ੍ਹਾ ਦਾ ਨਾਂ ਦਮਦਮਾ ਸਾਹਿਬ ਪੈ ਗਿਆ। ਤਲਵੰਡੀ ਸਾਬੋ ਵਿਖੇ ਅੱਜ ਜਿੱਥੇ ਤਖ਼ਤ ਸ੍ਰੀ ਦਮਦਮਾ ਸਾਹਿਬ ਦੀ ਇਮਾਰਤ ਬਣੀ ਹੋਈ ਹੈ, ਇਸ ਜਗ੍ਹਾ 'ਤੇ ਗੁਰੂ ਜੀ ਦਰਬਾਰ ਸਜਾਇਆ ਕਰਦੇ ਸਨ। ਇਸੇ ਜਗ੍ਹਾ 'ਤੇ ਮਾਤਾ ਜੀ ਨੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਹਾਲ ਪੁੱਛਿਆ ਸੀ। ਤਲਵੰਡੀ ਸਾਬੋ ਵਿਚ ਗੁਰੂ ਸਾਹਿਬ ਦੇ ਕਾਫ਼ੀ ਸਮਾਂ ਟਿਕੇ ਰਹਿਣ ਕਰਕੇ ਇਸ ਜਗ੍ਹਾ ਦੇ ਕਈ ਸਥਾਨ ਗੁਰੂ ਸਾਹਿਬ ਦੀਆਂ ਯਾਦਾਂ ਨਾਲ ਜੁੜੇ ਹੋਏ ਹਨ ਅਤੇ ਸਿੱਖ ਦੂਰੋਂ-ਦੂਰੋਂ ਚੱਲ ਕੇ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਇਸ ਜਗ੍ਹਾ 'ਤੇ ਆਉਂਦੇ ਸਨ। ਉੱਚ-ਕੋਟੀ ਦੇ ਵਿਦਵਾਨ, ਨਾਮ-ਅਭਿਆਸੀ, ਕੁਰਬਾਨੀ ਦੇ ਪੁੰਜ, ਧਰਮੀ ਸੂਰਬੀਰ, ਸਿੱਖ ਪੰਥ ਦੇ ਅਣਖੀਲੇ ਜਥੇਦਾਰ ਬਾਬਾ ਦੀਪ ਸਿੰਘ ਜੀ ਵੀ ਇਸ ਜਗ੍ਹਾ 'ਪੁਰ ਗੁਰੂ ਜੀ ਪਾਸ ਰਹਿਣ ਲੱਗੇ।

**ਗੁਰਦੁਆਰਾ ਲਿਖਣਸਰ ਸਾਹਿਬ ਤਲਵੰਡੀ ਸਾਬੋ:-**

ਦਮਦਮਾ ਸਹਿਬ ਵਿਚ ਰਹਿੰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਸਰੋਵਰ ਦੇ ਕੰਢੇ ਬੈਠ ਕੇ ਭਾਈ ਮਨੀ ਸਿੰਘ ਜੀ ਤੋਂ ਬਾਣੀ ਲਿਖਵਾਉਂਦੇ ਸਨ। ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਹਿਲਾਂ ਦਰਜ ਬਾਣੀ ਦੇ ਨਾਲ ਪਿਤਾ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਨੂੰ ਇਸ ਸਥਾਨ 'ਤੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ। ਇਸ ਕਾਰਜ ਲਈ ਬਾਬਾ ਦੀਪ ਸਿੰਘ ਜੀ ਕਲਮਾਂ ਘੜ ਕੇ ਦੇਣ ਦੀ ਸੇਵਾ ਕਰਦੇ ਸਨ। ਲਿਖਾਈ ਦਾ ਕੰਮ ਕਠਿਨ ਕਾਰਜ ਸੀ, ਜਿਸ ਵਿਚ ਅਨੇਕਾਂ ਕਲਮਾਂ, ਕਾਗਜ਼ ਤੇ ਸਿਆਹੀ ਦੀ ਵਰਤੋਂ ਹੋਈ। ਲਿਖਾਈ ਕਰਦਿਆਂ ਜਿਸ ਕਲਮ ਦਾ ਮੂੰਹ ਘਸ ਜਾਂਦਾ ਸੀ, ਗੁਰੂ ਜੀ ਉਸ ਕਲਮ ਨੂੰ ਦੁਬਾਰਾ ਨਹੀਂ ਘੜਾਉਂਦੇ ਸਨ ਉਸ ਨੂੰ ਸੰਭਾਲ ਕੇ ਰੱਖ ਲੈਂਦੇ ਸਨ। ਲਿਖਾਈ ਦੇ ਕਾਰਜ ਦੀ ਸੰਪੂਰਨਤਾ ਉਪਰੰਤ ਇਸ ਪ੍ਰਕਾਰ ਦੀਆਂ ਘਸੀਆਂ ਕਲਮਾਂ ਅਤੇ ਬਚੀ ਸਿਆਹੀ ਨੂੰ ਗੁਰੂ ਜੀ ਨੇ ਮੌਜੂਦਾ ਲਿਖਣਸਰ ਸਰੋਵਰ ਵਿਚ ਜਲ ਪ੍ਰਵਾਹ ਕਰ ਦਿੱਤਾ। ਇਸ ਦੇ ਨਾਲ ਹੀ ਗੁਰੂ ਜੀ ਨੇ ਫੁਰਮਾਇਆ ਕਿ ਇਹ ਸਥਾਨ ਗੁਰੂ ਕੀ ਕਾਸ਼ੀ ਹੈ ਭਾਵ ਦਮਦਮਾ ਸਾਹਿਬ ਗੁਰਮਤਿ ਦੇ ਗਿਆਨ ਦਾ ਖੇਤਰ ਹੋਵੇਗਾ ਜਿੱਥੇ ਗੁਰਮਤਿ ਵਿਚ ਪ੍ਰਬੁੱਧ ਵਿਦਵਾਨ ਲਿਖਾਰੀ ਪੈਦਾ ਹੋਣਗੇ। ਬਾਬਾ ਦੀਪ ਸਿੰਘ ਜੀ ਨੇ ਇਸ ਸਥਾਨ 'ਤੇ ਸੰਪਰਦਾਈ ਗਿਆਨੀਆਂ ਦੀ ਟਕਸਾਲ ਕਾਇਮ ਕੀਤੀ। ਗੁਰੂ ਜੀ ਦੇ ਅਸ਼ੀਰਵਾਦ ਦਾ ਜ਼ਿਕਰ ਅਨੇਕਾਂ ਇਤਿਹਾਸਕ ਗ੍ਰੰਥਾਂ ਅੰਦਰ ਮਿਲਦਾ ਹੈ, ਜਿਵੇਂ:

*ਇਹ ਪ੍ਰਗਟ ਹਮਾਰੀ ਕਾਸ਼ੀ। ਪੜਹੈ ਇਹਾਂ ਢੋਰ ਮਤਿ ਰਾਸੀ।*

*ਲੇਖਕ ਗੁਣੀ ਕਵਿੰਦ ਗਿਆਨੀ। ਬੁਧਿ ਸਿੰਧ ਹ੍ਵੈ ਹੈਂ ਇਤਿ ਆਨੀ।*
*ਤਿਨ ਕੇ ਕਾਰਨ ਕਲਮ ਘੜ ਦੇਤ ਪ੍ਰਗਟ ਹਮ ਡਾਰ।*
*ਸਿਖ ਸਖਾ ਇਤ ਪੜੈਂਗੇ ਹਮਰੇ ਕਈ ਹਜਾਰ।*

*(ਭਾਈ ਸੁੱਖਾ ਸਿੰਘ ਗੁਰਬਿਲਾਸ ਪਾਤਸ਼ਾਹੀ ਦਸਵੀਂ, ਸਫ਼ਾ ੩੬੧-੬੨)*

ਅੱਜਕਲ੍ਹ ਇਸ ਸਥਾਨ 'ਤੇ ਗੁਰਦੁਆਰਾ ਲਿਖਣਸਰ ਸਾਹਿਬ ਸੁਸ਼ੋਭਿਤ ਹੈ ਜਿੱਥੇ ਅਨੇਕਾਂ ਪ੍ਰਾਣੀ ਗੁਰਮੁਖੀ ਦੀ ਵਰਣਮਾਲਾ ਲਿਖ ਕੇ ਵਿੱਦਿਆ ਦੀ ਪ੍ਰਾਪਤੀ ਲਈ ਅਰਦਾਸ ਕਰਦੇ ਹਨ।

**ਅਕਾਲਸਰ ਸਰੋਵਰ ਤਲਵੰਡੀ ਸਾਬੋ:-**

ਇਹ ਇਤਿਹਾਸਕ ਸਰੋਵਰ ਤਖ਼ਤ ਸ੍ਰੀ ਦਮਦਮਾ ਸਾਹਿਬ ਦੀ ਇਮਾਰਤ ਦੇ ਨਾਲ ਅੱਠ-ਕੋਨੇ ਆਕਾਰ ਵਿਚ ਹੈ। ਇਸ ਸਰੋਵਰ ਵਿਚ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇਸੀਂ ਇਸ਼ਨਾਨ ਕਰਿਆ ਕਰਦੇ ਸਨ। ਪ੍ਰਾਚੀਨ ਸਮੇਂ ਵਿਚ ਇਸ ਸਰੋਵਰ ਦੀ ਕਾਰ-ਸੇਵਾ ਬਾਬਾ ਦੀਪ ਸਿੰਘ ਜੀ ਨੇ ਕੀਤੀ ਸੀ। ਬਾਅਦ ਵਿਚ ਬਾਬਾ ਚੰਦਾ ਸਿੰਘ ਕੱਟੂ ਵਾਲਿਆਂ ਨੇ ਸਰੋਵਰ ਨੂੰ ਅੱਠ-ਕੋਨਾ ਪੱਕਾ ਬਣਵਾਇਆ ਸੀ।

**ਭੋਰਾ ਸਾਹਿਬ ਬਾਬਾ ਦੀਪ ਸਿੰਘ ਜੀ ਦਮਦਮਾ ਸਾਹਿਬ ਤਲਵੰਡੀ ਸਾਬੋ:-**

ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਨਾਲ ਹੀ ਇਕ ਭੋਰਾ ਸਾਹਿਬ ਹੈ ਜਿੱਥੇ ਬਾਬਾ ਦੀਪ ਸਿੰਘ ਜੀ ਇਕਾਂਤ ਵਿਚ ਬੈਠ ਕੇ ਨਾਮ ਸਿਮਰਨ ਕਰਿਆ ਕਰਦੇ ਸਨ। ਇੱਥੇ ਹੀ ਬਾਬਾ ਜੀ ਆਪਣੀ ਰਿਹਾਇਸ਼ ਰੱਖਦੇ ਸਨ। ਇਹ ਭੋਰਾ ਬਾਬਾ ਦੀਪ ਸਿੰਘ ਜੀ ਨੇ ਆਪ ਬਣਾਇਆ ਹੈ। ਇਸ ਭੋਰਾ ਸਾਹਿਬ ਦੀ ਬਣਤਰ ਖਾਸ ਕਿਸਮ ਦੀ ਹੈ ਜੋ ਆਪਣੇ ਆਪ ਵਿਚ ਇਮਾਰਤ ਕਲਾ ਦਾ ਇਕ ਉੱਤਮ ਨਮੂਨਾ ਹੈ। ਸੁਰੱਖਿਆ ਦੇ ਪੱਖ ਤੋਂ ਬਹੁਤ ਹੀ ਉੱਤਮ ਹੈ। ਇਸ ਵਿਚ ਬੈਠੇ ਵਿਅਕਤੀ ਦੀਆਂ ਨਜ਼ਰਾਂ ਤੋਂ ਇਸ ਪਾਸੇ ਕਿੱਧਰੋਂ ਵੀ ਆਉਣ ਵਾਲਾ ਕੋਈ ਵਿਅਕਤੀ ਬਚ ਨਹੀਂ ਸਕਦਾ। ਇਸ ਭੋਰੇ ਦੇ ਦਰਸ਼ਨ ਕਰ ਕੇ ਬਾਬਾ ਦੀਪ ਸਿੰਘ ਜੀ ਦਾ ਨਾਮ-ਸਿਮਰਨ ਨਾਲ ਪਿਆਰ ਅਤੇ ਉਨ੍ਹਾਂ ਦੇ ਜੀਵਨ-ਢੰਗ ਬਾਰੇ ਜਾਣਿਆ ਜਾ ਸਕਦਾ ਹੈ।

**ਖੂਹ ਬਾਬਾ ਦੀਪ ਸਿੰਘ ਜੀ ਤਲਵੰਡੀ ਸਾਬੋ:-**

ਤਲਵੰਡੀ ਸਾਬੋ ਦੇ ਇਲਾਕੇ ਦਾ ਪਾਣੀ ਬਹੁਤ ਖਾਰਾ ਸੀ ਅਤੇ ਇਹ ਪੀਣ ਦੇ ਲਾਇਕ ਨਹੀਂ ਸੀ। ਇਲਾਕੇ ਦੇ ਲੋਕਾਂ ਨੇ ਬਾਬਾ ਦੀਪ ਸਿੰਘ ਜੀ ਨੂੰ ਇਸ ਮੁਸ਼ਕਲ ਬਾਰੇ ਬੇਨਤੀ ਕੀਤੀ। ਲੋਕਾਂ ਦੀ ਮੁਸ਼ਕਲ ਦੇ ਹੱਲ ਲਈ ਬਾਬਾ ਦੀਪ ਸਿੰਘ ਜੀ ਨੇ ਅਕਾਲ ਪੁਰਖ ਅੱਗੇ ਅਰਦਾਸ ਕਰ ਕੇ ਇਕ ਖੂਹ ਖੁਦਵਾਇਆ ਜਿਸ ਦਾ ਪਾਣੀ ਬਹੁਤ ਮਿੱਠਾ ਨਿਕਲਿਆ। ਅੱਜ ਵੀ ਇਸ ਖੂਹ ਨੇ ਬਾਬਾ ਜੀ ਦੀ ਯਾਦ ਨੂੰ ਸੰਭਾਲਿਆ ਹੋਇਆ ਹੈ ਜਿਸ ਦਾ ਪਾਣੀ ਪੂਰੇ ਗੁਰਦੁਆਰਾ ਕੰਪਲੈਕਸ ਵਿਚ ਵਰਤਿਆ ਜਾਂਦਾ ਹੈ। ਇਸ ਖੂਹ ਨੂੰ ਬਾਬਾ ਦੀਪ ਸਿੰਘ ਜੀ ਵਾਲਾ ਖੂਹ ਕਿਹਾ ਜਾਂਦਾ ਹੈ। ਇਹ ਖੂਹ ਤਖ਼ਤ ਸ੍ਰੀ ਦਮਦਮਾ

ਸਾਹਿਬ ਜੀ ਅੰਦਰ ਪ੍ਰਵੇਸ਼ ਕਰਦਿਆਂ ਹੀ ਸੱਜੇ ਪਾਸੇ ਸੁਸ਼ੋਭਿਤ ਹੈ। ਇਸ ਖੂਹ ਨੂੰ ਸ਼ਹੀਦਾਂ ਵਾਲਾ ਖੂਹ ਵੀ ਕਿਹਾ ਜਾਂਦਾ ਹੈ।

**ਬੁਰਜ ਬਾਬਾ ਦੀਪ ਸਿੰਘ ਜੀ ਤਲਵੰਡੀ ਸਾਬੋ:-**

ਤਖ਼ਤ ਸ੍ਰੀ ਦਮਦਮਾ ਸਾਹਿਬ ਜੀ ਦੇ ਨਾਲ ਜੀ ਉੱਚਾ ਬੁਰਜ ਨਜ਼ਰ ਆਉਂਦਾ ਹੈ। ਇਹ ਵੀ ਬਾਬਾ ਦੀਪ ਸਿੰਘ ਜੀ ਨੇ ਬਣਵਾਇਆ ਸੀ। ਇਸ ਬੁਰਜ ਤੋਂ ਪੂਰਾ ਨਗਰ ਨਜ਼ਰ ਆਉਂਦਾ ਹੈ ਜਿਸ ਕਾਰਨ ਸੁਰੱਖਿਆ ਦੇ ਪੱਖੋਂ ਇਹ ਬੁਰਜ ਬਹੁਤ ਮਹੱਤਤਾ ਰੱਖਦਾ ਹੈ। ਗਰਮੀਆਂ ਦੇ ਦਿਨਾਂ ਵਿਚ ਇਹ ਬੁਰਜ ਠੰਡੀ ਹਵਾ ਲੈਣ ਦਾ ਸਾਧਨ ਵੀ ਹੈ। ਬਾਬਾ ਜੀ ਇਸ ਸਥਾਨ 'ਤੇ ਰਹਿ ਕੇ ਲਿਖਾਰੀਆਂ ਨੂੰ ਗੁਰਮੁਖੀ ਦੀ ਸੁੰਦਰ ਲਿਖਾਈ ਲਿਖਣੀ ਸਿਖਾਉਂਦੇ ਸਨ। ਇੱਥੇ ਹੀ ਬਾਬਾ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਾਰ ਉਤਾਰੇ ਕੀਤੇ ਸਨ। ਇਹ ਬੁਰਜ ਗੜ੍ਹੀ ਦੀ ਸ਼ਕਲ ਦਾ ਬਣਿਆ ਹੋਇਆ ਹੈ ਜੋ ਕਿ ਅੱਠ-ਕੋਨੇ ਆਕਾਰ ਦਾ ਹੈ। ਇਸ ਬੁਰਜ ਦੀ ਉਚਾਈ ੭੦ ਫੁੱਟ ਦੇ ਲੱਗਭਗ ਹੈ।

**ਗੁਰਦੁਆਰਾ ਬਾਬਾ ਦੀਪ ਸਿੰਘ ਜੀ ਸ਼ਹੀਦ ਸੋਲਖੀਆਂ(ਰੋਪੜ):-**

ਪਿੰਡ ਸੋਲਖੀਆਂ ਚੰਡੀਗੜ੍ਹ-ਰੋਪੜ ਮਾਰਗ 'ਤੇ ਸਥਿਤ ਹੈ। ਇਸ ਪਿੰਡ ਵਿਚ ਬਾਬਾ ਦੀਪ ਸਿੰਘ ਜੀ ਸ਼ਹੀਦ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਪ੍ਰੋ. ਗੰਡਾ ਸਿੰਘ ਅਨੁਸਾਰ ਪੰਥ ਦੇ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਨੇ ਸੂਬਾ ਸਰਹਿੰਦ ਵਜ਼ੀਰ ਖ਼ਾਂ ਨੂੰ ਉਸ ਦੇ ਕੀਤੇ ਅੱਤਿਆਚਾਰਾਂ ਦੀ ਸਜ਼ਾ ੧੭੧੦ ਈ: ਵਿਚ ਸਰਹਿੰਦ 'ਤੇ ਹਮਲਾ ਕਰਕੇ ਉਸ ਨੂੰ ਪਾਰ ਬੁਲਾ ਕੇ ਦਿੱਤੀ। ਸਰਹਿੰਦ ਦੇ ਕਿਲ੍ਹੇ ਤੋਂ ਮੁਗ਼ਲਈ ਝੰਡਾ ਲਾਹ ਕੇ ਖਾਲਸਾਈ ਨਿਸ਼ਾਨ ਝੁਲਾ ਦਿੱਤੇ। ਚਪੜ-ਚਿੜੀ ਦੇ ਮੈਦਾਨ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ ਗਹਿਗੱਚ ਲੜਾਈ ਸੂਬਾ ਸਰਹਿੰਦ ਨਾਲ ਹੋਈ ਤਾਂ ਇਸ ਯੁੱਧ ਵਿਚ ਬਾਬਾ ਦੀਪ ਸਿੰਘ ਜੀ ਨੇ ਵੀ ਆਪਣੇ ਜਥੇ ਸਮੇਤ ਸ਼ਮੂਲੀਅਤ ਕਰਕੇ ਵੈਰੀਆਂ ਦੇ ਐਸੇ ਦੰਦ ਖੱਟੇ ਕੀਤੇ ਕਿ ਮੁਗ਼ਲ ਫੌਜਾਂ ਨੂੰ ਭੱਜਦੀਆਂ ਨੂੰ ਰਾਹ ਨਹੀਂ ਸੀ ਲੱਭ ਰਿਹਾ।

ਸਰਹਿੰਦ ਦੀ ਫ਼ਤਿਹ ਤੋਂ ਬਾਅਦ ਬਾਬਾ ਦੀਪ ਸਿੰਘ ਜੀ ਵਾਪਿਸ ਜਾਂਦੇ ਸਮੇਂ ਆਪਣੇ ਜਥੇ ਨਾਲ ਪਿੰਡ ਸੋਲਖੀਆਂ ਵਿਚ ਠਹਿਰੇ ਸਨ ਅਤੇ ਇਕ ਦਿਨ ਵਿਸ਼ਰਾਮ ਕੀਤਾ। ਇਸ ਯਾਦ ਨੂੰ ਪਿੰਡ ਵਾਸੀਆਂ ਨੇ ਆਪਣੇ ਦਿਲ ਵਿਚ ਸਾਂਭ ਕੇ ਰੱਖਿਆ ਹੋਇਆ ਹੈ ਅਤੇ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਇਸ ਯਾਦ ਨੂੰ ਤਾਜ਼ਾ ਰੱਖਣ ਲਈ ਗੁਰਦੁਆਰਾ ਸਾਹਿਬ ਸੁਸ਼ੋਭਿਤ ਕੀਤਾ ਹੈ।

ਇਸ ਸਥਾਨ 'ਤੇ ਪਹਿਲਾਂ ਜੰਗਲ ਬੀਆਬਾਨ ਸੀ। ਸੰਨ ੧੯੬੮ ਈ: ਵਿਚ ਇਸ ਸਥਾਨ 'ਤੇ ਬਾਬਾ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਦਾ ਨੀਂਹ-ਪੱਥਰ ਰੱਖਿਆ ਗਿਆ। ਅੱਜਕਲ੍ਹ ਇਸ ਸਥਾਨ ਦੀ ਸੇਵਾ ਬਾਬਾ ਨਿਹਾਲ ਸਿੰਘ ਜੀ ਨਿਹੰਗ ਸਿੰਘ ਜਥੇਦਾਰ ਹਰੀਆਂ ਵੇਲਾਂ ਵਾਲੇ ਕਰ ਰਹੇ ਹਨ। ਗੁਰਦੁਆਰਾ ਸਾਹਿਬ ਵਿਚ ਸ੍ਰੀ ਗੁਰੂ

ਹਰਿ ਰਾਇ ਸਾਹਿਬ ਗੁਰਮਤਿ ਵਿਦਿਆਲਾ ਵੀ ਚਲਾਇਆ ਜਾ ਰਿਹਾ ਹੈ। ਇਸ ਸਥਾਨ 'ਤੇ ਫਰਵਰੀ ਦੇ ਮਹੀਨੇ ਵਿਚ ਬਾਬਾ ਦੀਪ ਸਿੰਘ ਜੀ ਦੀ ਸ਼ਹੀਦੀ ਦੀ ਯਾਦ ਵਿਚ ਸਾਲਾਨਾ ਸਮਾਗਮ ਮਨਾਏ ਜਾਂਦੇ ਹਨ।

**ਗੁਰਦੁਆਰਾ ਲਕੀਰ ਸਾਹਿਬ ਤਰਨਤਾਰਨ:-**

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਸਿੰਘਾਂ 'ਤੇ ਜਬਰ ਜ਼ੁਲਮ ਦਾ ਦੌਰ ਸ਼ੁਰੂ ਹੋ ਗਿਆ। ਸਿੰਘ ਜੰਗਲਾਂ-ਪਹਾੜਾਂ ਵਿਚ ਚਲੇ ਗਏ। ਅਹਿਮਦ ਸ਼ਾਹ ਅਬਦਾਲੀ ਨੇ ੧੭੫੬-੫੭ ਈ: ਵਿਚ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰ ਕੇ ਢਾਹ-ਢੇਰੀ ਕਰ ਦਿੱਤਾ, ਪਵਿੱਤਰ ਸਰੋਵਰ ਨੂੰ ਪੂਰ ਦਿੱਤਾ। ਇਸ ਸਥਾਨ 'ਤੇ ਮੁਸਲਮਾਨ ਸਿਪਾਹੀਆਂ ਨੇ ਕਬਜ਼ਾ ਕਰ ਕੇ ਆਮ ਜਨਤਾ ਦਾ ਆਉਣਾ-ਜਾਣਾ ਬੰਦ ਕਰ ਦਿੱਤਾ ਸੀ। ਇਸ ਗੱਲ ਦਾ ਪਤਾ ਜਦੋਂ ਬਾਬਾ ਦੀਪ ਸਿੰਘ ਜੀ ਨੂੰ ਜਥੇਦਾਰ ਭਾਗ ਸਿੰਘ ਤੋਂ ਲੱਗਾ ਤਾਂ ਉਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਨੂੰ ਮੁਗ਼ਲ ਸਿਪਾਹੀਆਂ ਹੱਥੋਂ ਅਜ਼ਾਦ ਕਰਵਾਉਣ ਲਈ ਅਰਦਾਸਾ ਸੋਧਿਆ ਕਿ 'ਜੇਕਰ ਇਸ ਮੰਤਵ ਨੂੰ ਪੂਰਾ ਕਰਦਿਆਂ ਸ਼ਹੀਦੀ ਪ੍ਰਾਪਤ ਹੋਵੇ ਤਾਂ ਉਹ ਹਰਿਮੰਦਰ ਸਾਹਿਬ ਦੀਆਂ ਪ੍ਰਕਰਮਾਂ ਵਿਚ ਹੀ ਹੋਵੇ।' ਬਾਬਾ ਜੀ ਦੀ ਉਮਰ ਇਸ ਵੇਲੇ ੭੮ ਸਾਲ ਦੀ ਸੀ। ਬਾਬਾ ਜੀ ਆਪਣੇ ਸਾਥੀ ਸਿੰਘਾਂ ਸਮੇਤ ਤਲਵੰਡੀ ਸਾਬੋ ਤੋਂ ਅੰਮ੍ਰਿਤਸਰ ਵੱਲ ਨੂੰ ਰਵਾਨਾ ਹੋ ਗਏ। ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ:

*ਅੰਮ੍ਰਿਤਸਰ ਗੁਰਦੁਆਰੇ ਕੇਰੀ। ਸੁਨੀ ਬਿਅਦਬੀ ਸਿੰਘਨ ਬਥੇਰੀ।*
*ਪੰਥ ਨਹੀਂ ਥਾ ਸਬ ਇਕ ਠੌਰੈਂ। ਸਨ ਸਿੰਘਨ ਪਛਤਾਵੈ ਗੌਰੈਂ।*
*ਮਿਸਲ ਸ਼ਹੀਦਨ ਕਾ ਸਰਦਾਰੈਂ। ਦੀਪ ਸਿੰਘ ਥਾ ਬਡੋ ਉਦਾਰੈਂ।*
*ਰਹਿਤ ਦਮਦਮੇ ਢਿਗ ਤਲਵੰਡੀ। ਤਿਸਕੋ ਚੰਡੀ ਅਧਕ ਸੁਨ ਚੰਡੀ।*
*ਸਭਾ ਮਧ ਉਨ ਐਸ ਉਚਾਰਾ। ਸੂਰਬੀਰ ਸਿੰਘ ਜੋ ਗੁਰ ਪਿਆਰਾ।*
*ਧਰਮ ਰਖਯੋ ਚਿਹ ਜੋ ਗੁਰਦੁਆਰਾ। ਸੋ ਹਮਰੈ ਸੰਗ ਹੋਵੇ ਤਿਆਰਾ।*
*ਇਸ ਸੁਨ ਪੁਨ ਬਹੁ ਸਿੰਘਨ ਬਖਾਨਾ। ਹੇਤ ਧਰਮ ਹਮ ਦੈਹੈ ਜਾਨਾ।*
*ਸਿੰਘ ਜੀ ਖੁਸਿ ਹਵੈ ਪਾਠ ਕਰਾਯੋ। ਭੋਗ ਪਾਇ ਕੰਗਨਾ ਬੰਧਵਾਯੋ।*

*(ਪੰਥ ਪ੍ਰਕਾਸ਼, ਸਫ਼ਾ ੯੧੩)*

ਆਪ ਨੇ ਆਪਣੀ ਜਗ੍ਹਾ ਭਾਈ ਨੱਥਾ ਸਿੰਘ ਨੂੰ ਤਖਤ ਸ੍ਰੀ ਦਮਦਮਾ ਸਾਹਿਬ ਦੀ ਸੇਵਾ-ਸੰਭਾਲ ਸੌਂਪ ਕੇ ਸ਼ਹੀਦ ਹੋਣ ਦੇ ਇਰਾਦੇ ਨਾਲ ਅੰਮ੍ਰਿਤਸਰ ਵੱਲ ਨੂੰ ਕੂਚ ਕਰ ਦਿੱਤਾ। ਉਸ ਸਮੇਂ ਆਪ ਜੀ ਦੇ ਨਾਲ ਸਿਰਫ਼ ਪੰਜ ਸੌ ਸਿੰਘਾਂ ਦਾ ਜਥਾ ਸੀ। ਰਸਤੇ ਵਿਚ ਲਾਗਲੇ ਪਿੰਡਾਂ ਜੋਗਾ, ਦੋਰਾਜ, ਭੁੱਚੋ, ਗੋਬਿੰਦਪੁਰਾ, ਲੱਖੀ ਜੰਗਲ, ਬਹਿਮਾਨ, ਮਾਹਨਵਾਲ, ਕੋਟ, ਪੰਜੋ ਕੇ, ਗੁਰੂ ਚੌਤਰਾਂ, ਫੂਲ, ਮਹਿਰਾਜ, ਤੋਂ ਹੋਰ ਸਿੰਘ ਜਥੇ ਵਿਚ ਰਲਦੇ ਗਏ। ਇਸ ਤਰ੍ਹਾਂ ਤਰਨਤਾਰਨ ਪਹੁੰਚਣ ਤੀਕ ਆਪ ਜੀ ਨਾਲ ਪੰਜ ਹਜ਼ਾਰ

ਜੁਝਾਰੂ ਸਿੰਘਾਂ ਦਾ ਜਥਾ ਬਣ ਗਿਆ ਸੀ। ਤਰਨਤਾਰਨ ਸਾਹਿਬ ਆ ਕੇ ਬਾਬਾ ਜੀ ਨੇ ਜੁਝਾਰੂ ਸਿੰਘਾਂ ਨੂੰ ਕਿਹਾ ਕਿ ਉਹ ਧਰਮ ਲਈ ਕੁਰਬਾਨ ਹੋਣ ਲਈ ਜਾ ਰਹੇ ਹਨ, ਜੇਕਰ ਕਿਸੇ ਨੂੰ ਜਾਨ ਪਿਆਰੀ ਹੈ ਉਹ ਵਾਪਿਸ ਚਲਾ ਜਾਵੇ ਅਤੇ ਜਿਸ ਨੇ ਜੂਝ ਕੇ ਸ਼ਹੀਦੀ ਪ੍ਰਾਪਤ ਕਰਨੀ ਹੈ ਉਹ ਹੀ ਉਨ੍ਹਾਂ ਦੇ ਨਾਲ ਆਵੇ। ਇਸ ਦੀ ਪਰਖ ਲਈ ਬਾਬਾ ਜੀ ਨੇ ਧਰਤੀ 'ਤੇ ਇਕ ਲਕੀਰ ਖਿੱਚ ਕੇ ਕਿਹਾ ਕਿ ਜਿਨ੍ਹਾਂ ਨੇ ਸ਼ਹੀਦੀ ਪ੍ਰਾਪਤ ਕਰਨੀ ਹੈ ਉਹ ਲਕੀਰ ਦੇ ਇਸ ਪਾਰ ਆ ਜਾਵੇ ਅਤੇ ਜਿਸ ਨੂੰ ਜਾਨ ਪਿਆਰੀ ਹੈ ਉਹ ਵਾਪਿਸ ਚਲਾ ਜਾਵੇ। ਤਸੱਲੀ ਵਾਲੀ ਗੱਲ ਸੀ ਕਿ ਸਾਰੇ ਸਿੰਘ ਲਕੀਰ ਟੱਪ ਗਏ। ਉਸ ਸਥਾਨ 'ਤੇ ਬਾਬਾ ਜੀ ਦੀ ਯਾਦ ਵਿਚ ਗੁਰਦੁਆਰਾ ਲਕੀਰ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਲਲਕਾਰ ਸਾਹਿਬ, ਗੋਹਲਵੜ:-**

ਬਾਬਾ ਦੀਪ ਸਿੰਘ ਜੀ ਆਪਣੇ ਸਿਰਲੱਥ ਯੋਧਿਆਂ ਨੂੰ ਨਾਲ ਲੈ ਇਸ ਸਥਾਨ 'ਤੇ ਡਟ ਗਏ। ਉਨ੍ਹਾਂ ਨੇ ਦੁਸ਼ਮਣ ਫੌਜਾਂ ਨੂੰ ਲਲਕਾਰਿਆ ਅਤੇ ਯੁੱਧ ਕਰਨ ਲਈ ਅੱਗੇ ਆਉਣ ਲਈ ਕਿਹਾ। ਬਾਬਾ ਜੀ ਦੀ ਇਸ ਯਾਦ ਵਿਚ ਇੱਥੇ ਗੁਰਦੁਆਰਾ ਲਲਕਾਰ ਸਾਹਿਬ ਬਣਿਆ ਹੋਇਆ ਹੈ।

**ਗੁਰਦੁਆਰਾ ਟਾਹਲਾ ਸਾਹਿਬ:-**

ਉਧਰ ਲਾਹੌਰ ਦੇ ਸੂਬੇ ਨੂੰ ਵੀ ਖ਼ਬਰ ਲੱਗ ਗਈ ਕਿ ਸਿੱਖ ਦੀਵਾਲੀ ਦੇ ਮੌਕੇ 'ਤੇ ਅੰਮ੍ਰਿਤਸਰ ਇਕੱਠੇ ਹੋ ਰਹੇ ਹਨ। ਹਾਜੀ ਅਤਾਈ ਖਾਨ ਗਸ਼ਤੀ ਫੌਜ ਲੈ ਕੇ ਸਿੱਖਾਂ ਦਾ ਖੁਰਾ- ਖੋਜ ਮਿਟਾਉਣ ਲਈ ਚੱਕਰ ਲਗਾ ਰਿਹਾ ਸੀ। ਅੰਮ੍ਰਿਤਸਰ ਪਹੁੰਚ ਕੇ ਸਿੱਖਾਂ ਨੂੰ ਦਬਾਉਣ ਦਾ ਹੁਕਮ ਹੋਇਆ। ਉਧਰੋਂ ਸੂਬੇ ਨੇ ਢੋਲ ਵਜਵਾ ਕੇ ਲਾਹੌਰ ਵਿਚ ਜਹਾਦ ਦਾ ਐਲਾਨ ਕਰਵਾ ਦਿੱਤਾ ਅਤੇ ਸਾਰੇ ਮੋਮਨਾਂ ਨੂੰ ਨਿੱਤਰਨ ਲਈ ਵੰਗਾਰਿਆ। ਲਾਹੌਰ ਦਾ ਫੌਜਦਾਰ ਜਹਾਨ ਖਾਨ ਦੋ ਹਜ਼ਾਰ ਸਵਾਰ ਲੈ ਕੇ ਅੰਮ੍ਰਿਤਸਰ ਵੱਲ ਚੱਲ ਪਿਆ। ਦੋਹਾਂ ਦਲਾਂ ਦਾ ਗੋਹਲਵੜ ਨੇੜੇ ਟਾਕਰਾ ਹੋ ਗਿਆ। ਸਿੰਘਾਂ ਨੇ ਅਜਿਹੀ ਸੂਰਬੀਰਤਾ ਵਿਖਾਈ ਕਿ ਸ਼ਾਹੀ ਫੌਜ ਵਿਚ ਭਾਜੜ ਪੈ ਗਈ। ਪਰ ਏਨੇ ਚਿਰ ਵਿਚ ਹਾਜ਼ੀ ਅਤਾਈ ਖਾਨ ਵੀ ਫੌਜ ਅਤੇ ਤੋਪਾਂ ਲੈ ਕੇ ਪਹੁੰਚ ਗਿਆ। ਬੜੇ ਘਮਸਾਣ ਦੀ ਲੜਾਈ ਹੋਈ। ਸਿੰਘਾਂ ਨੇ ਅੰਮ੍ਰਿਤਸਰ ਪੁੱਜਣ ਦੀ ਕੋਸ਼ਿਸ਼ ਵਿਚ ਅਜਿਹੀ ਤਲਵਾਰ ਚਮਕਾਈ ਅਤੇ ਬਹਾਦਰੀ ਵਿਖਾਈ ਕਿ ਛੇ ਕੋਹ ਵਿਚ ਲਾਸ਼ਾਂ ਦੇ ਢੇਰ ਲੱਗ ਗਏ। ਸਾਰੀ ਧਰਤੀ ਖੂਨੋ-ਖੂਨ ਹੋ ਗਈ। ਗੋਹਲਵੜ ਵਾਲੀ ਥਾਂ 'ਤੇ ਜਿੱਥੋਂ ਬਾਬਾ ਦੀਪ ਸਿੰਘ ਜੀ ਦੀ ਮੁਗ਼ਲਾਂ ਨਾਲ ਲੜਾਈ ਸ਼ੁਰੂ ਹੋਈ ਉਸ ਸਥਾਨ 'ਤੇ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਟਾਹਲਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ, ਅੰਮ੍ਰਿਤਸਰ:-**

ਅੰਮ੍ਰਿਤਸਰ ਦੇ ਬਾਹਰ ਰਾਮਸਰ ਦੇ ਪਾਸ ਬਾਬਾ ਦੀਪ ਸਿੰਘ ਜੀ ਨੂੰ ਧੌਣ 'ਤੇ ਤਲਵਾਰ ਦਾ ਜ਼ਬਰਦਸਤ ਮਾਰੂ ਵਾਰ ਹੋਇਆ। ਉਨ੍ਹਾਂ ਦਾ ਸੀਸ ਡਿੱਗਣ ਹੀ ਲੱਗਾ ਸੀ

ਕਿ ਪਾਸੋਂ ਇਕ ਸਿੰਘ ਨੇ ਪਿਆਰ ਨਾਲ ਕਿਹਾ, "ਬਾਬਾ ਜੀ! ਤੁਸੀਂ ਅਰਦਾਸਾ ਤਾਂ ਸੋਧਿਆ ਸੀ ਕਿ ਸ੍ਰੀ ਦਰਬਾਰ ਸਾਹਿਬ ਪਹੁੰਚ ਕੇ ਸ਼ਹੀਦ ਹੋਈਏ ਪਰ ਆਪ ਉਰੇ ਹੀ ਫ਼ਤਹ ਗਜਾ ਚਲੇ ਹੋ!" ਇਹ ਸੁਣ ਕੇ ਬਾਬਾ ਜੀ ਨੇ ਸੀਸ ਨੂੰ ਖੱਬੇ ਹੱਥ ਨਾਲ ਸਾਂਭਿਆ ਅਤੇ ਸੱਜੇ ਹੱਥ ਨਾਲ ੮ ਸੇਰ (ਕੱਚਾ) ਦਾ ਖੰਡਾ ਵਾਹੁੰਦੇ ਤੇ ਵੈਰੀਆਂ ਦੇ ਆਹੂ ਲਾਹੁੰਦੇ ਸ੍ਰੀ ਦਰਬਾਰ ਸਾਹਿਬ ਵੱਲ ਚੱਲ ਪਏ। ਇਸ ਜਗ੍ਹਾ 'ਤੇ ਬਾਬਾ ਜੀ ਦੀ ਬੇਮਿਸਾਲ ਸੂਰਮਗਤੀ ਦੀ ਇਤਿਹਾਸਕ ਯਾਦ ਵਿਚ ਅੰਮ੍ਰਿਤਸਰ ਦੇ ਚਾਟੀਵਿੰਡ ਦਰਵਾਜ਼ੇ ਦੇ ਨੇੜੇ ਗੁਰਦੁਆਰਾ ਰਾਮਸਰ ਸਾਹਿਬ ਦੇ ਪਾਸ ਬਾਬਾ ਦੀਪ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਬਣਿਆ ਪ੍ਰਸਿੱਧ ਗੁਰਦੁਆਰਾ ਸਾਹਿਬ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਸੁਸ਼ੋਭਿਤ ਹੈ। ਇੱਥੇ ਹੀ ਬਾਬਾ ਜੀ ਦੇ ਮ੍ਰਿਤਕ ਸਰੀਰ ਦਾ ਦਾਹ ਸੰਸਕਾਰ ਕੀਤਾ ਗਿਆ ਸੀ। ਬਾਬਾ ਦੀਪ ਸਿੰਘ ਜੀ ਸ਼ਹੀਦ ਦੀ ਯਾਦ ਵਿਚ ਸ. ਜੱਸਾ ਸਿੰਘ ਰਾਮਗੜ੍ਹੀਏ ਨੇ ਸ਼ਹੀਦ ਗੰਜ ਦੀ ਸਿਰਜਣਾ ਕਰਵਾਈ ਸੀ। ਬਾਅਦ ਵਿਚ ਪੰਥ ਦੇ ਮਹਾਨ ਜਰਨੈਲ ਅਕਾਲੀ ਫੂਲਾ ਸਿੰਘ ਨੇ ਸ਼ਹੀਦ ਗੰਜ ਨੂੰ ਯਾਦਗਾਰੀ ਗੁਰਦੁਆਰਾ ਸਾਹਿਬ ਦੇ ਰੂਪ ਵਿਚ ਵਿਕਸਿਤ ਕੀਤਾ। ਇਸ ਸਥਾਨ ਦਾ ਪ੍ਰਬੰਧ ਪਹਿਲਾਂ ਸ਼ਹੀਦ ਮਿਸਲ ਦੇ ਸਰਦਾਰ ਕਰਦੇ ਸਨ। ੩੧ ਅਕਤੂਬਰ ੧੯੨੪ ਈ: ਵਿਚ ਇਸ ਇਤਿਹਾਸਕ ਸਥਾਨ ਦਾ ਪ੍ਰਬੰਧ ਪੰਥ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਆਇਆ ਜਿਸ ਨੇ ਸੰਗਤ ਦੇ ਸਹਿਯੋਗ ਨਾਲ ਗੁਰਦੁਆਰਾ ਸਾਹਿਬ ਨੂੰ ਆਧੁਨਿਕ ਦਿਖ ਪ੍ਰਦਾਨ ਕੀਤੀ ਹੈ।

**ਬੁੰਗਾ ਬਾਬਾ ਦੀਪ ਸਿੰਘ ਜੀ, ਅੰਮ੍ਰਿਤਸਰ:-**

ਬਾਬਾ ਦੀਪ ਸਿੰਘ ਜੀ ਨੂੰ ਰੋਕਣ ਲਈ ਭਾਰੀ ਮੁਗ਼ਲ ਫੌਜ ਭੇਜੀ ਗਈ ਪਰੰਤੂ ਸਿੰਘਾਂ ਦੇ ਜੋਸ਼ ਅੱਗੇ ਉਨ੍ਹਾਂ ਦੀ ਕੋਈ ਪੇਸ਼ ਨਾ ਗਈ। ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਸਾਹਿਬ ਪਰਕਰਮਾਂ ਵਿਚ ਪਹੁੰਚ ਕੇ ਆਪਣਾ ਸੀਸ ਗੁਰੂ ਦੇ ਚਰਨਾਂ ਵਿਚ ਭੇਟ ਕਰ ਪ੍ਰਾਣ ਤਿਆਗ ਦਿੱਤੇ। ਇਸ ਸਥਾਨ ’ਤੇ ਬਾਬਾ ਜੀ ਦੀ ਯਾਦ ਵਿਚ ਗੁਰਦੁਆਰਾ ਬੁੰਗਾ ਬਾਬਾ ਦੀਪ ਸਿੰਘ ਬਣਿਆ ਹੋਇਆ ਹੈ।

**ਥੜ੍ਹਾ ਸਾਹਿਬ ਸ਼ਹੀਦਾਂ, ਅੰਮ੍ਰਿਤਸਰ:-**

ਬਾਬਾ ਦੀਪ ਸਿੰਘ ਜੀ ਦੀ ਤਰ੍ਹਾਂ ਹੀ ਜਥੇਦਾਰ ਰਾਮ ਸਿੰਘ ਵੈਰੀਆਂ ਨੂੰ ਮਾਰ ਕੇ ਸ਼ਹੀਦ ਹੋ ਗਿਆ, ਜਿਨ੍ਹਾਂ ਦਾ ਸ਼ਹੀਦ ਗੰਜ ਰਾਮਗੜ੍ਹੀਆਂ ਦੇ ਕੱਟੜੇ ਵਿਚ ਹੈ। ਬਾਬਾ ਸੱਜਣ ਸਿੰਘ, ਬਾਬਾ ਬਹਾਦਰ ਸਿੰਘ ਤੇ ਕਈ ਹੋਰ ਸਿੰਘ ਗੁਰੂ ਦੇ ਬਾਗ ਵਿਚ ਲੜਦੇ ਸ਼ਹੀਦ ਹੋ ਗਏ, ਉਨ੍ਹਾਂ ਦਾ ਸਥਾਨ ਬਾਗ਼ ਵਿਚ ਹੈ। ਬਾਗ਼ ਦੀ ਜਗ੍ਹਾ ਅੱਜਕਲ੍ਹ ਦੀਵਾਨ ਹਾਲ ਮੰਜੀ ਸਾਹਿਬ ਬਣ ਗਿਆ ਹੈ। ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਮੰਜੀ ਸਾਹਿਬ ਦੇ ਨੇੜੇ ਨਿਸ਼ਾਨ ਸਾਹਿਬ ਝੁਲਾਇਆ ਹੋਇਆ ਹੈ, ਜਿਸ ਦੇ ਥੜ੍ਹੇ ਉੱਪਰ ਹੇਠ ਲਿਖੇ ਸਿੰਘਾਂ ਦੇ ਨਾਮ ਲਿਖੇ ਹੋਏ ਹਨ:

੧. ਬਾਬਾ ਦੀਪ ਸਿੰਘ ਜੀ ਸ਼ਹੀਦ ਹੈੱਡ ਜਥੇਦਾਰ

੨. ਬਾਬਾ ਬਲਵੰਤ ਸਿੰਘ ਜੀ ਸ਼ਹੀਦ ਜਥੇਦਾਰ
੩. ਬਾਬਾ ਹੀਰਾ ਸਿੰਘ ਜੀ ਸ਼ਹੀਦ ਜਥੇਦਾਰ
੪. ਬਾਬਾ ਗੰਡਾ ਸਿੰਘ ਜੀ ਸ਼ਹੀਦ ਜਥੇਦਾਰ
੫. ਬਾਬਾ ਲਹਿਣਾ ਸਿੰਘ ਜੀ ਸ਼ਹੀਦ ਜਥੇਦਾਰ
੬. ਬਾਬਾ ਰਣ ਸਿੰਘ ਜੀ ਸ਼ਹੀਦ ਜਥੇਦਾਰ
੭. ਬਾਬਾ ਗੁਪਾਲ ਸਿੰਘ ਜੀ ਸ਼ਹੀਦ ਜਥੇਦਾਰ
੮. ਬਾਬਾ ਭਾਗ ਸਿੰਘ ਜੀ ਸ਼ਹੀਦ ਜਥੇਦਾਰ
੯. ਬਾਬਾ ਸੱਜਣ ਸਿੰਘ ਜੀ ਸ਼ਹੀਦ ਜਥੇਦਾਰ
੧੦. ਬਾਬਾ ਬਹਾਦਰ ਸਿੰਘ ਜੀ ਸ਼ਹੀਦ ਜਥੇਦਾਰ

**ਗੁਰਦੁਆਰਾ ਸ਼ਹੀਦ ਬਾਬਾ ਗੁਰਬਖਸ਼ ਸਿੰਘ:-**

ਜਦੋਂ ਇਸ ਲੜਾਈ ਦਾ ਹਾਲ ਬਾਬਾ ਗੁਰਬਖਸ਼ ਸਿੰਘ ਅਤੇ ਬਾਬਾ ਦਰਗਾਹ ਸਿੰਘ ਨੇ ਸੁਣਿਆ ਤਾਂ ਉਹ ਉਸੇ ਵੇਲੇ ਆਨੰਦਪੁਰ ਸਾਹਿਬ ਤੋਂ ਦੋ ਹਜ਼ਾਰ ਸਵਾਰ ਲੈ ਕੇ ਚੜ੍ਹ ਆਏ ਤੇ ਵੈਰੀਆਂ ਨਾਲ ਲੜਦੇ-ਭਿੜਦੇ ਅੰਮ੍ਰਿਤਸਰ ਪਹੁੰਚ ਗਏ। ਸਿੰਘਾਂ ਨੂੰ ਪਵਿੱਤਰ ਗੁਰ-ਅਸਥਾਨ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਨੂੰ ਦੇਖ ਕੇ ਬਹੁਤ ਦੁੱਖ ਹੋਇਆ। ਉਨ੍ਹਾਂ ਨੇ ਰਾਤ ਨੂੰ ਛਾਪੇ ਮਾਰ ਕੇ ਵੈਰੀਆਂ ਦੇ ਥਾਣੇ ਤਹਿਸੀਲਾਂ ਸਭ ਸਾੜ ਦਿੱਤੀਆਂ। ਸਿੰਘਾਂ ਦੇ ਮੁਕਾਬਲੇ ਲਈ ਹੋਰ ਮੁਗ਼ਲ ਫੌਜਾਂ ਬੁਲਾ ਲਈਆਂ ਗਈਆਂ ਅਤੇ ਸਿੰਘਾਂ ਦਾ ਖੁਰਾ-ਖੋਜ ਮਿਟਾਉਣ ਦਾ ਹੁਕਮ ਦੇ ਦਿੱਤਾ। ਸ਼ਾਹ ਨਾਜ਼ਮ ਦੀਨ, ਸਰ ਬੁਲੰਦ ਖਾਨ, ਜਾਬਰ ਖਾਨ, ਜਾਲਮ ਖਾਨ ਆਦਿ ਫੌਜਦਾਰ ੨੦ ਹਜ਼ਾਰ ਲੜਾਕੇ ਪਠਾਣਾਂ ਨੂੰ ਲੈ ਕੇ ਮੈਦਾਨ ਵਿਚ ਆ ਗਏ। ਉਧਰ ੯ ਮੱਘਰ ੧੮੧੮ ਬਿਕ੍ਰਮੀ ਨੂੰ ਜਥੇਦਾਰ ਗੁਰਬਖਸ਼ ਸਿੰਘ ਆਦਿ ਦੁਸ਼ਮਣ ਦੀ ਚੜ੍ਹਾਈ ਸੁਣ ਕੇ ਧਰਮ-ਯੁੱਧ ਲਈ ਅਰਦਾਸ ਕਰ ਕੇ ਸ਼ਹੀਦ ਹੋਣ ਲਈ ਤਿਆਰ ਹੋ ਬੈਠੇ। ਦਿਨ ਚੜ੍ਹਦੇ ਤਕ ਪਠਾਣਾਂ ਦੀ ਵੱਡੀ ਕਾਫੀ ਫੌਜ ਅੰਮ੍ਰਿਤਸਰ ਪਹੁੰਚ ਗਈ। ਸ੍ਰੀ ਅੰਮ੍ਰਿਤਸਰ ਸਰੋਵਰ ਦੇ ਪਿਛਲੇ ਪਾਸੇ ਬੜੀ ਭਿਆਨਕ ਲੜਾਈ ਹੋਈ, ਜਿਸ ਵਿਚ ਬਾਬਾ ਗੁਰਬਖਸ਼ ਸਿੰਘ, ਬਾਬਾ ਨਿਹਾਲ ਸਿੰਘ, ਬਾਬਾ ਬਸੰਤ ਸਿੰਘ ਆਦਿ ਵੱਡੇ ਜਥੇਦਾਰ ਸ਼ਹੀਦ ਹੋ ਗਏ। ਦੁਰਾਨੀਆਂ ਦੀ ਫੌਜ ਪਿੱਛੋਂ ਹੋਰ ਆਉਂਦੀ ਗਈ ਤਾਂ ਸਿੰਘ ਬਸਰਾ ਦੇ ਜੰਗਲਾਂ ਵਿਚ ਚਲੇ ਗਏ ਅਤੇ ਦੁਰਾਨੀ ਮੈਦਾਨ ਖ਼ਾਲੀ ਦੇਖ ਕੇ ਅੰਮ੍ਰਿਤਸਰ ਵਿਚ ਖੜਦੁੰਮ ਮਚਾ ਕੇ ਵਾਪਸ ਚਲੇ ਗਏ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਬਾਬਾ ਬਸੰਤ ਸਿੰਘ ਦੇ ਥੜ੍ਹੇ ਦੇ ਪਾਸ ਬਾਬਾ ਗੁਰਬਖਸ਼ ਸਿੰਘ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਬਾਬਾ ਨਿਹਾਲ ਸਿੰਘ ਚੁਰਸਤੀ ਅਟਾਰੀ ਦੇ ਪਾਸ ਸ਼ਹੀਦ ਹੋਏ ਸਨ, ਜਿਸ ਜਗ੍ਹਾ 'ਤੇ ਉਨ੍ਹਾਂ ਦੀ ਯਾਦਗਾਰ ਬਣੀ ਹੋਈ ਹੈ। ਇਹ ਸਥਾਨ ਹੁਣ ਅੰਮ੍ਰਿਤਸਰ ਵਿਚ ਸ਼ਹੀਦ ਗੰਜ ਦੇ ਨਾਂ ਨਾਲ ਮਸ਼ਹੂਰ ਹੈ।

**ਸਹਾਇਕ ਪੁਸਤਕਾਂ:-**

*੧. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼ ਭਾਸ਼ਾ ਵਿਭਾਗ ਪੰਜਾਬ, ਪਟਿਆਲਾ।*

*੨. ਭਾਈ ਵੈਸਾਖਾ ਸਿੰਘ, ਮਾਲਵਾ ਸਿੱਖ ਇਤਿਹਾਸ ਭਾਗ ਪਹਿਲਾ ਅਤੇ ਦੂਜਾ ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ।*

*੩. ਸ. ਰੂਪ ਸਿੰਘ, ਸੋ ਥਾਨੁ ਸੁਹਾਵਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।*

*੪. ਹੁਸ਼ਿਆਰ ਸਿੰਘ ਦੁਲੇਹ ਜੱਟਾਂ ਦੇ ਗੋਤਾਂ ਦਾ ਇਤਿਹਾਸਕ ਵੇਰਵਾ, ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ।*

*੫. ਅਮਰਜੀਤ ਸਿੰਘ (ਡਾ.), ਇਤਿਹਾਸ ਤਖ਼ਤ ਸ੍ਰੀ ਦਮਦਮਾ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

*੬. ਗਿਆਨੀ ਸੋਹਣ ਸਿੰਘ ਸੀਤਲ, ਸਿੱਖ ਮਿਸਲਾਂ ਤੇ ਘਰਾਣੇ, ਲਾਹੌਰ ਬੁੱਕ ਸ਼ਾਪ, ਲੁਧਿਆਣਾ।*

*੭. ਡਾ.ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵ ਕੋਸ਼, ਭਾਗ ਪਹਿਲਾ, ਗੁਰ ਰਤਨ ਪਬਲਿਸ਼ਰ, ਪਟਿਆਲਾ।*

*੮. ਪੰਜਾਬੀ ਵਿਸ਼ਵ ਕੋਸ਼, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।*

*੯. ਪੰਜਾਬ ਕੋਸ਼, ਜਿਲਦ ਦੂਜੀ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।*

■

---

## *ਮਾਨਵਤਾਵਾਦੀ ਭਗਤ ਰਵਿਦਾਸ ਜੀ*

*(ਸਫ਼ਾ ੫੩ ਦਾ ਬਾਕੀ ਹਿੱਸਾ)*

ਪੰਜ ਵਿਕਾਰਾਂ ਦੇ ਤਿਆਗ ਅਤੇ ਨਿਮਰਤਾ ਧਾਰਨ ਕਰਨ 'ਤੇ ਜੋਰ ਦਿੱਤਾ ਗਿਆ ਹੈ:

*ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ॥*
*ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ॥੧॥*

*(ਪੰਨਾ ੩੪੬)*

*ਸਹ ਕੀ ਸਾਰ ਸੁਹਾਗਨਿ ਜਾਨੈ॥ ਤਜਿ ਅਭਿਮਾਨੁ ਸੁਖ ਰਲੀਆ ਮਾਨੈ॥*
*ਤਨੁ ਮਨੁ ਦੇਇ ਨ ਅੰਤਰੁ ਰਾਖੈ॥ ਅਵਰਾ ਦੇਖਿ ਨ ਸੁਨੈ ਅਭਾਖੈ॥੧॥*

*(ਪੰਨਾ ੭੯੩)*

ਇਸ ਤਰ੍ਹਾਂ ਸਮੁੱਚੇ ਵਿਸ਼ਲੇਸ਼ਣ ਉਪਰੰਤ ਸਾਰ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਮਾਨਵਤਾਵਾਦੀ ਭਗਤ ਰਵਿਦਾਸ ਦੀ ਬਾਣੀ, ਜੀਵਨ ਤੇ ਦਰਸ਼ਨ ਵਿਚ ਕਿਸੇ ਵਿਸ਼ੇਸ਼ ਵਰਗ ਨੂੰ ਭੰਡਣ ਵਾਲੀ ਕੋਈ ਗੱਲ ਨਜ਼ਰ ਨਹੀਂ ਆਉਂਦੀ ਤੇ ਕਿਸੇ ਧਰਮ, ਧਰਮ ਗ੍ਰੰਥ, ਵਰਣ, ਬੋਲੀ ਬਾਰੇ ਨਕਾਰਾਤਮਕ ਸੁਰ ਸੁਣਾਈ ਨਹੀਂ ਦਿੰਦੀ। ਭਗਤ ਰਵਿਦਾਸ ਜੀ ਮਨੁੱਖੀ ਦੁਖ-ਦਰਦ ਨੂੰ ਸਮਝਦੇ ਹੋਏ ਮਾਨਵ-ਕਲਿਆਣ ਵੱਲ ਸਦਾ ਚੇਤੰਨ ਤੇ ਜਤਨਸ਼ੀਲ ਹਨ। ■

# ਗੁਰਬਾਣੀ ਦੇ ਅਧਿਐਨ/ਅਧਿਆਪਨ ਲਈ ਕੰਪਿਊਟਰ ਦੀ ਭੂਮਿਕਾ

*-ਸੀ.ਪੀ.ਕੰਬੋਜ**

ਗੁਰਬਾਣੀ ਦੇ ਅਧਿਐਨ/ਅਧਿਆਪਨ ਲਈ ਕੰਪਿਊਟਰ ਅਤੇ ਇੰਟਰਨੈੱਟ ਮਹੱਤਵਪੂਰਨ ਉਪਕਰਣ ਦੇ ਰੂਪ ਵਿਚ ਸਾਹਮਣੇ ਆਏ ਹਨ। ਗੁਰਬਾਣੀ ਅਤੇ ਸਿੱਖ ਧਰਮ ਨਾਲ ਸੰਬੰਧਿਤ ਅਨੇਕਾਂ ਵੈਬਸਾਈਟਾਂ ਅਤੇ ਸਾਫਟਵੇਅਰਾਂ ਦਾ ਵਿਕਾਸ ਹੋ ਚੁੱਕਾ ਹੈ। ਇਸ ਲੇਖ ਵਿਚ ਕੰਪਿਊਟਰ ਅਤੇ ਇੰਟਰਨੈੱਟ 'ਤੇ ਉਪਲਬਧ ਅਜਿਹੇ ਹੀ ਕੁਝ ਮਹੱਤਵਪੂਰਨ ਸ੍ਰੋਤਾਂ ਬਾਰੇ ਜਾਣਕਾਰੀ ਦਿੱਤੀ ਜਾ ਰਹੀ ਹੈ।

**srigranth.org**

ਇਸ ਵੈਬਸਾਈਟ ਦਾ ਨਿਰਮਾਣ ਅਮਰੀਕਾ ਦੇ ਡਾ. ਕੁਲਬੀਰ ਸਿੰਘ ਥਿੰਦ ਦੁਆਰਾ ਕੀਤਾ ਗਿਆ ਹੈ। ਡਾ. ਥਿੰਦ ਪਹਿਲੇ ਵਿਅਕਤੀ ਹਨ ਜਿਨ੍ਹਾਂ ਸਭ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਡਿਜ਼ੀਟਾਈਜ਼ੇਸ਼ਨ ਕੀਤੀ। ਇਸੇ ਪ੍ਰਕਾਰ ਗੁਰਬਾਣੀ ਦੀ ਸੀ.ਡੀ. ਵੀ ਸਭ ਤੋਂ ਪਹਿਲਾਂ ਉਨ੍ਹਾਂ ਨੇ ਤਿਆਰ ਕੀਤੀ। ਇਸ ਮਗਰੋਂ ਡਾ. ਥਿੰਦ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਡਾਟਾਬੇਸ ਅਤੇ ਹੋਰ ਮਹੱਤਵਪੂਰਨ ਤਕਨੀਕੀ ਫਾਈਲਾਂ ਦਾ ਵਿਕਾਸ ਕਰਕੇ ਇਕ ਉਪਕਾਰ ਵਾਲਾ ਕੰਮ ਕੀਤਾ।ਇਸ ਵੈਬਸਾਈਟ ਵਿਚ ਡਾ. ਥਿੰਦ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਵਿਸ਼ੇਸ਼ ਸਰਚ ਇੰਜਣ ਮੁਹੱਈਆ ਕਰਵਾਇਆ ਹੈ। ਇਸ ਸਰਚ ਇੰਜਣ 'ਤੇ ਕੋਈ ਵੀ ਤੁਕ, ਸ਼ਬਦ, ਵਾਕਾਂਸ਼, ਜਾਂ ਪੰਕਤੀ ਟਾਈਪ ਕਰਕੇ ਉਸ ਬਾਰੇ ਮਹੱਤਵਪੂਰਨ ਜਾਣਕਾਰੀ ਲੱਭੀ ਜਾ ਸਕਦੀ ਹੈ।

Ik13.com

ਇਕ ਤੇਰਾ ਡਾਟ ਕਾਮ 'ਤੇ ਇਸ਼ਰ ਮਾਈਕ੍ਰੋਮੀਡੀਆ, ਗੁਰਬਾਣੀ ਕੀਰਤਨ, ਵੀਡੀਓ ਰਿਕਾਰਡਿੰਗ ਉਪਲਬਧ ਹੈ ਤੇ ਮਹਾਨ ਕੋਸ਼ ਨੂੰ ਡਾਊਨਲੋਡ ਕਰਨ ਦੀ ਵਿਵਸਥਾ ਹੈ। ਇਸ ਵੈੱਬਸਾਈਟ 'ਤੇ ਸੰਬੰਧਿਤ ਵਿਸ਼ੇ ਬਾਰੇ ਹੋਰ ਅਨੇਕਾਂ ਲਿੰਕ ਦਰਸਾਏ ਗਏ ਹਨ।ਈਸ਼ਰ ਮਾਈਕ੍ਰੋਮੀਡੀਆ ਸਾਫਟਵੇਅਰ ਸਿੱਖ ਵਿਦਵਾਨਾਂ, ਖੋਜਾਰਥੀਆਂ, ਕੰਪਿਊਟਰ ਤੇ ਇੰਟਰਨੈੱਟ ਵਰਤੋਂਕਾਰਾਂ ਲਈ ਇਕ ਅਨਮੋਲ ਤੋਹਫ਼ਾ ਹੈ। ਇਸ ਸਾਫਟਵੇਅਰ ਨੂੰ ਇਸ ਵੈੱਬਸਾਈਟ ਤੋਂ ਮੁਫ਼ਤ ਵਿਚ ਡਾਊਨਲੋਡ ਕਰਕੇ ਵਰਤਿਆ ਜਾ ਸਕਦਾ ਹੈ। ਇਹ ਗੁਰਬਾਣੀ, ਸਿੱਖੀ ਅਤੇ ਸਿੱਖ ਇਤਿਹਾਸ ਬਾਰੇ ਮੁੱਢਲੀ ਅਤੇ ਵਿਸਥਾਰ ਪੂਰਵਕ ਸਮੱਗਰੀ ਮੁਹੱਈਆ ਕਰਵਾਉਣ ਵਾਲਾ ਇਕ ਮਹੱਤਵਪੂਰਨ ਸੋਮਾ ਹੈ। ਇਸ ਸਾਫਟਵੇਅਰ ਦਾ ਨਾਮ ਸਿੱਖ ਧਰਮ ਦੇ ਮਹਾਨ ਸੰਤ

** ਪ੍ਰੋਗਰਾਮਰ, ਭਾਸ਼ਾ ਵਿਗਿਆਨ ਅਤੇ ਪੰਜਾਬੀ ਕੋਸ਼ਕਾਰੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੪੧੭੪੫੫੬੧੪* ***cp_kamboj@yahoo.co.in***

ਬਾਬਾ ਈਸ਼ਰ ਸਿੰਘ ਅਤੇ ਬਾਬਾ ਕਿਸ਼ਨ ਸਿੰਘ ਦੇ ਨਾਮ 'ਤੇ ਰੱਖਿਆ ਗਿਆ। ਇਹ ਪਵਿੱਤਰ ਕਾਰਜ ਰਾੜਾ ਸਾਹਿਬ ਦੇ ਮੌਜੂਦਾ ਮੁਖੀ ਬਾਬਾ ਤੇਜਾ ਸਿੰਘ ਜੀ ਦੇ ਅਸ਼ੀਰਵਾਦ ਨਾਲ ਸੰਪੂਰਨ ਹੋਇਆ। ਇਸ ਮਹੱਤਵਪੂਰਨ ਸਾਫਟਵੇਅਰ ਦੇ ਨਿਰਮਾਣ ਲਈ ਬਾਬਾ ਬਲਜਿੰਦਰ ਸਿੰਘ ਨੇ ਨਿਰਸਵਾਰਥ ਸੇਵਾ ਕਰਕੇ ਇਕ ਉਪਕਾਰ ਵਾਲਾ ਕੰਮ ਕੀਤਾ ਹੈ। ਇਸ ਪ੍ਰੋਗਰਾਮ ਦਾ ਡਾਟਾਬੇਸ ਬਣਾਉਣ 'ਚ ਅਮਰੀਕਾ ਦੇ ਡਾ. ਕੁਲਬੀਰ ਸਿੰਘ (ਥਿੰਦ) ਦਾ ਮਹੱਤਵਪੂਰਨ ਯੋਗਦਾਨ ਹੈ।

ਇਸ ਵਿਲੱਖਣ ਸਾਫਟਵੇਅਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਿੰਨ ਟੀਕੇ, ਵਾਰਾਂ, ਭਾਈ ਗੁਰਦਾਸ ਜੀ ਦੇ ਕਬਿੱਤ, ਮਹਾਨ ਕੋਸ਼, ਗੁਰੂ ਗ੍ਰੰਥ ਸਾਹਿਬ ਫਰੀਦਕੋਟ ਵਾਲਾ ਟੀਕਾ, ਭਾਈ ਸੰਤੋਖ ਸਿੰਘ ਦਾ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਗਿਆਨੀ ਗਿਆਨ ਸਿੰਘ ਦਾ ਤਵਾਰੀਖ ਗੁਰੂ ਖਾਲਸਾ ਆਦਿ ਸ੍ਰੋਤ ਸ਼ਾਮਿਲ ਹਨ। ਸਾਫਟਵੇਅਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਲਈ ਸ਼ਕਤੀਸ਼ਾਲੀ ਸਰਚ ਇੰਜਣ ਮੁਹੱਈਆ ਕਰਵਾਇਆ ਗਿਆ ਹੈ। ਇਸ ਸਰਚ ਇੰਜਣ ਦੀ ਮਦਦ ਨਾਲ ਵਰਤੋਂਕਾਰ ਕਿਸੇ ਵਿਸ਼ੇ ਸ਼ਬਦ, ਤੁਕ ਜਾਂ ਵਾਕ ਆਦਿ ਦੀ ਖੋਜ ਕਰ ਸਕਦਾ ਹੈ। ਵੈੱਬਸਾਈਟ ਵਿਚ ਸਿੱਖ ਧਰਮ ਨਾਲ ਸੰਬੰਧਿਤ ਹੋਰਨਾਂ ਸ੍ਰੋਤਾਂ ਬਾਰੇ ਜਾਣਕਾਰੀ ਦੇ ਲਿੰਕ ਉਪਲਬਧ ਹਨ।

**learnpunjabi.org.in/elib/unicode.aspx**

ਇਹ ਵੈੱਬਸਾਈਟ ਪੁਰਾਤਨ ਜਨਮ-ਸਾਖੀ ਨਾਲ ਸਬੰਧਿਤ ਹੈ। ਵੈੱਬਸਾਈਟ 'ਤੇ ਸਰਚ ਕਰਨ ਦੀ ਸੁਵਿਧਾ ਵੀ ਉਪਲਬਧ ਹੈ। ਵਰਤੋਂਕਾਰ ਜਨਮ-ਸਾਖੀ ਨੂੰ ਗੁਰਮੁਖੀ, ਦੇਵਨਾਗਰੀ, ਰੋਮਨ ਅਤੇ ਸ਼ਾਹਮੁਖੀ ਵਿਚ ਪੜ੍ਹ ਸਕਦਾ ਹੈ। ਇਸ ਜਨਮ-ਸਾਖੀ ਦੀ ਬਹੁਤ ਵੱਡੀ ਇਤਿਹਾਸਕ ਮਹੱਤਤਾ ਹੈ। ਜਨਮ-ਸਾਖੀ ਦਾ ਆੱਨ-ਲਾਈਨ ਸ਼ਾਹਮੁਖੀ ਵਿਚ ਉਪਲਬਧ ਹੋਣਾ ਉਰਦੂ ਬੋਲਣ ਵਾਲੇ ਖੋਜਕਰਤਾਵਾਂ ਅਤੇ ਪਾਕਿਸਤਾਨ, ਅਫ਼ਗਾਨਿਸਤਾਨ, ਈਰਾਨ, ਈਰਾਕ ਅਤੇ ਹੋਰਨਾਂ ਮੁਸਲਿਮ ਦੇਸ਼ਾਂ ਵਿਚ ਵੱਸਦੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਰਧਾਲੂਆਂ ਲਈ ਕਾਫੀ ਲਾਹੇਵੰਦ ਸਿੱਧ ਹੋਵੇਗਾ। ਇਹ ਵੈੱਬਸਾਈਟ ਪੰਜਾਬੀ ਯੂਨੀਵਰਸਿਟੀ ਦੇ ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਤਕਨੀਕੀ ਵਿਕਾਸ ਦੇ ਉੱਚਤਮ ਕੇਂਦਰ ਵਿਖੇ ਡਾ. ਗੁਰਪ੍ਰੀਤ ਸਿੰਘ (ਲਹਿਲ) ਦੀ ਅਗਵਾਈ ਹੇਠ ਤਿਆਰ ਕੀਤੀ ਗਈ ਹੈ।

**sgpc.net**

ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਵੈੱਬਸਾਈਟ ਹੈ। ਇਸ 'ਤੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਜਾਰੀ ਹੁਕਮਨਾਮੇ ਨੂੰ ਪੜ੍ਹਿਆ ਅਤੇ ਸੁਣਿਆ ਜਾ ਸਕਦਾ ਹੈ। ਵੈੱਬਸਾਈਟ 'ਤੇ ਗੁਰਬਾਣੀ ਦੇ ਲਾਈਵ ਕੀਰਤਨ ਸੁਣਨ ਦੀ ਵਿਵਸਥਾ ਤਾਂ ਹੈ ਹੀ, ਇਸ ਨਾਲ ਹੀ ਤੁਸੀਂ 'ਕੀਰਤਨ' ਨਾਮਕ ਲਿੰਕ ਤੋਂ ਕੀਰਤਨ ਦੇ ਰਿਕਾਰਡ ਕੀਤੇ ਹੋਏ ਪ੍ਰੋਗਰਾਮ ਵੀ ਸੁਣ ਸਕਦੇ ਹੋ। ਵੈੱਬਸਾਈਟ ਉੱਤੇ ਆਨ-

ਲਾਈਨ ਪ੍ਰਕਾਸ਼ਨਾਵਾਂ, ਖ਼ਬਰਾਂ, ਅਰਦਾਸ, ਪੁਸਤਕਾਂ ਅਤੇ ਇਤਿਹਾਸ ਤਰੀਕਾਂ ਬਾਰੇ ਵੱਖਰੇ-ਵੱਖਰੇ ਲਿੰਕਸ ਰਾਹੀਂ ਜਾਣਕਾਰੀ ਮੁਹੱਈਆ ਕਰਵਾਈ ਗਈ ਹੈ।

ਵੈੱਬਸਾਈਟ ਦੇ ਮੁੱਖ ਪੰਨੇ ਦੇ ਐਨ ਖੱਬੇ ਪਾਸੇ ਨਜ਼ਰ ਆਉਣ ਵਾਲੇ 'ਸਿੱਖਇਜ਼ਮ' ਨਾਂ ਦੇ ਲਿੰਕ ਨੂੰ ਕਲਿੱਕ ਕਰਨ ਉਪਰੰਤ ਇਕ ਨਵਾਂ ਪੰਨਾ ਖੁੱਲ੍ਹਦਾ ਹੈ ਜਿਸ 'ਤੇ ਸਿੱਖੀ ਦੇ ਸਿਧਾਂਤਾਂ ਬਾਰੇ ਜਾਣਕਾਰੀ ਦਿੱਤੀ ਗਈ ਹੈ। 'ਟੈੱਨ ਗੁਰੂਜ਼' ਲਿੰਕ 'ਤੇ ਦਸ ਗੁਰੂ ਸਾਹਿਬਾਨਾ ਬਾਰੇ ਸੰਖੇਪ ਜਾਣਕਾਰੀ ਮੁਹੱਈਆ ਕਰਵਾਈ ਗਈ ਹੈ। ਇਸ ਦੇ ਹੇਠਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ, ਸੰਗ੍ਰਹਿ, ਸੰਪਾਦਨਾ ਅਤੇ ਪ੍ਰਕਾਸ਼ਨਾ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ ਗਈ ਹੈ। 'ਰਹਿਤ ਮਰਯਾਦਾ' ਨਾਮਕ ਲਿੰਕ ਸੰਬੰਧਿਤ ਪੰਨੇ ਉੱਤੇ ਇਕ ਸੱਚੇ ਸਿੱਖ ਦੀ ਪਰਿਭਾਸ਼ਾ ਦਿੰਦਿਆਂ ਲਿਖਿਆ ਗਿਆ ਹੈ ਕਿ, "ਜੋ ਇਸਤਰੀ ਜਾਂ ਪੁਰਸ਼ ਇੱਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤਕ), ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸ਼ਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ।"

ਜੇਕਰ ਆਪ ਨੂੰ ਪੰਜਾਬੀ ਟੈਕਸਟ ਪੜ੍ਹਨ 'ਚ ਦਿੱਕਤ ਆ ਰਹੀ ਹੈ ਤਾਂ ਵੈੱਬਸਾਈਟ ਦੇ ਹੇਠਲੇ ਪਾਸੇ ਦਿੱਤੇ 'ਫੌਂਟ ਡਾਊਨਲੋਡ' ਲਿੰਕ ਤੋਂ 'ਵੈੱਬ ਅੱਖਰ ਸਲਿੱਮ' ਨਾਂ ਦਾ ਫੌਂਟ ਡਾਊਨਲੋਡ ਕੀਤਾ ਜਾ ਸਕਦਾ ਹੈ।

ਇਸ ਤੋਂ ਇਲਾਵਾ ਭਾਰਤ ਅਤੇ ਪਾਕਿਸਤਾਨ ਵਿਚ ਸਥਿਤ ਇਤਿਹਾਸਕ ਗੁਰਦੁਆਰਿਆਂ, ਹਰਿਮੰਦਰ ਸਾਹਿਬ ਦੇ ਇਤਿਹਾਸ, ਗੁਰਪੁਰਬ, ਸਿੱਖ ਧਰਮ ਨਾਲ ਸਬੰਧਿਤ ਇਤਿਹਾਸਕ ਤਾਰੀਖ਼ਾਂ ਅਤੇ ਘਟਨਾਵਾਂ ਬਾਰੇ ਵੱਖਰੇ ਲਿੰਕ ਪ੍ਰਦਾਨ ਕਰਵਾਏ ਗਏ ਹਨ। ਵੈੱਬਸਾਈਟ ਦੇ ਮੁੱਖ ਪੰਨੇ ਦੇ ਹੇਠਲੇ ਪਾਸੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਤਿਆਰ ਕਰਵਾਈ ਦਸਤਾਵੇਜ਼ੀ ਫ਼ਿਲਮ "ਚਰਨ ਚਲਉ ਮਰਗਿ ਗੋਬਿੰਦ" ਨੂੰ ਵੇਖਣ ਲਈ ਵਿਸ਼ੇਸ਼ ਲਿੰਕ ਮੁਹੱਈਆ ਕੀਤਾ ਗਿਆ ਹੈ। ਤਕਨੀਕੀ ਅਤੇ ਡਿਜ਼ਾਈਨਿੰਗ ਪੱਖ ਤੋਂ ਵੈੱਬਸਾਈਟ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ ਥੋੜ੍ਹੀ ਹੈ ਪਰ ਲੱਗਭਗ ਸਾਰੇ ਲਿੰਕ ਅਤੇ ਉਨ੍ਹਾਂ ਬਾਰੇ ਮੁਹੱਈਆ ਕਰਵਾਈ ਸਮੱਗਰੀ (ਇੱਕ ਅੱਧੇ ਪੰਨੇ ਨੂੰ ਛੱਡ ਕੇ) ਅਜੇ ਅੰਗਰੇਜ਼ੀ ਵਿਚ ਉਪਲਬਧ ਹੈ।

**gurbanikatha.com**

ਜੇਕਰ ਤੁਸੀਂ ਸਿੱਖ ਧਰਮ ਦੇ ਪ੍ਰਸਿੱਧ ਕਥਾ-ਵਾਚਕ ਪ੍ਰੋ. ਸਰਬਜੀਤ ਸਿੰਘ ਗੋਬਿੰਦਪੁਰੀ ਦੀ ਮਿੱਠੜੀ ਆਵਾਜ਼ ਵਿਚ ਕਥਾ ਸੁਣਨਾ ਚਾਹੁੰਦੇ ਹੋ ਤਾਂ ਸਿੱਧਾ ਇਸ ਵੈੱਬਸਾਈਟ 'ਤੇ ਜਾਓ। ਵੈੱਬਸਾਈਟ ਦੇ ਪਹਿਲੇ ਪੰਨੇ 'ਤੇ ਦਰਸਾਇਆ ਗਿਆ ਹੈ ਕਿ ਅਜੋਕੀ ਪੀੜ੍ਹੀ ਪੰਜਾਬੀ (ਗੁਰਮੁਖੀ) ਤੋਂ ਮੂੰਹ ਮੋੜ ਰਹੀ ਹੈ। ਸੋ ਉਨ੍ਹਾਂ ਨੂੰ

ਗੁਰਬਾਣੀ ਨਾਲ ਜੋੜਨ ਲਈ ਅੰਗਰੇਜ਼ੀ ਤਰਜਮੇ ਦਾ ਵਿਸ਼ੇਸ਼ ਉਪਰਾਲਾ ਕੀਤਾ ਗਿਆ ਹੈ। ਵੈੱਬਸਾਈਟ ਦੇ 'ਪੰਜਾਬੀ ਕਥਾ' ਨਾਮਕ ਲਿੰਕ 'ਤੇ ਕਲਿੱਕ ਕਰਦਿਆਂ ਕਥਾਵਾਂ ਦੀ ਸਿਰਲੇਖ ਸੂਚੀ ਖੁੱਲ੍ਹ ਜਾਂਦੀ ਹੈ। ਇਸ ਵਿਚ ਤੁਸੀਂ ਕਿਸੇ ਵੀ ਸਿਰਲੇਖ ਉੱਤੇ ਕਲਿੱਕ ਕਰ ਕੇ ਗੁਰਬਾਣੀ ਦਾ ਅਨੰਦ ਲੈ ਸਕਦੇ ਹੋ। ਵੈੱਬਸਾਈਟ ਤੋਂ ਨਿੱਤਨੇਮ ਦਾ ਉਚਾਰਨ ਅਤੇ ਸੁਖਮਨੀ ਸਾਹਿਬ ਦਾ ਪਾਠ ਵੀ ਸੁਣਿਆ ਜਾ ਸਕਦਾ ਹੈ। ਮੁੱਕਦੀ ਗੱਲ ਕਿ ਇਹ ਆਪਣੇ ਆਪ ਵਿਚ ਇਕ ਵਿਲੱਖਣ ਵੈੱਬਸਾਈਟ ਹੈ।

**sikhnet.com**

ਇਹ ਇਕ ਸੁੰਦਰ ਬੈਨਰ ਨਾਲ ਸਜੀ ਵੈੱਬਸਾਈਟ ਸਿੱਖ ਭਾਈਚਾਰੇ ਨੂੰ ਸਮਰਪਿਤ ਹੈ।ਵੈੱਬਸਾਈਟ ਦੁਨੀਆਂ ਭਰ ਦੇ ੨੬,੦੦੦ ਸਿੱਖਾਂ ਦੇ ਈ-ਮੇਲ ਨੈੱਟਵਰਕ ਨਾਲ ਜੁੜੀ ਹੋਈ ਹੈ। ਕੋਈ ਵਰਤੋਂਕਾਰ ਸਿੱਖ ਨੈੱਟ, ਅਨਾਊਂਸਮੈਂਟਸ, ਹੁਕਮਨਾਮਾ, ਸਿੱਖ ਖ਼ਬਰਾਂ, ਬੱਚਿਆਂ ਦੀਆਂ ਸ੍ਰਵਣੀ (ਆਡੀਓ) ਕਹਾਣੀਆਂ ਆਦਿ ਆਪਣੀ ਈ-ਮੇਲ 'ਤੇ ਪੜ੍ਹ ਸਕਦਾ ਹੈ। ਅਜਿਹਾ ਕਰਨ ਲਈ ਸਾਈਟ ਦੇ ਹੋਮ ਪੰਨੇ ਦੇ ਬਿਲਕੁਲ ਹੇਠਲੇ ਪਾਸੇ ਤੋਂ ਮਨ-ਮਰਜ਼ੀ ਦੀ ਆਪਸ਼ਨ ਲਓ।'ਸਬ-ਸਕਰਾਈਬ' ਵਾਲੇ ਪੰਨੇ 'ਚ ਆਪਣਾ ਈ-ਮੇਲ ਖਾਤਾ ਭਰ ਦਿਓ ਤੇ ਬਟਨ ਦਬਾ ਦਿਓ।

ਤਕਨੀਕੀ ਅਤੇ ਸਮੱਗਰੀ ਪੱਖੋਂ ਸੰਪੂਰਨ ਤੇ ਆਕਰਸ਼ਕ ਇਸ ਵੈੱਬਸਾਈਟ ਨੂੰ ਨਵੀਂ ਪੀੜ੍ਹੀ ਦੀ ਵੈੱਬਸਾਈਟ ਦਾ ਦਰਜਾ ਦਿੱਤਾ ਜਾ ਸਕਦਾ ਹੈ। ਵੈੱਬਸਾਈਟ ਦੇ ਉੱਪਰਲੇ ਕਿਨਾਰੇ ਤੇ ਖੱਬੇ ਤੋਂ ਸੱਜੇ ਈ-ਮੇਲ, ਡਿਸਕਸ਼ਨ, ਹੁਕਮਨਾਮਾ, ਮੈਟਰੀਮੋਨੀਅਲ, ਇੰਟਰੋਡਕਸ਼ਨ-ਟੂ-ਸਿੱਖਿਜ਼ਮ ਆਦਿ ਲਿੰਕ ਉਪਲਬਧ ਹਨ। 'ਡਿਸਕਸ਼ਨ' ਲਿੰਕ 'ਤੇ ਕਲਿੱਕ ਕਰ ਕੇ ਤੁਸੀਂ ਸਿੱਖ ਧਰਮ ਅਤੇ ਆਮ ਜ਼ਿੰਦਗੀ ਨਾਲ ਜੁੜੇ ਵਿਸ਼ਿਆਂ 'ਤੇ ਵਿਚਾਰ-ਵਟਾਂਦਰਾ ਕਰ ਸਕਦੇ ਹੋ।

'ਹੁਕਮਨਾਮਾ' ਵਾਲੇ ਲਿੰਕ 'ਤੇ ਰੋਜ਼ਾਨਾ ਹੁਕਮਨਾਮਾ ਦੇਖਣ ਤੇ ਸੁਣਨ ਦੀ ਸੁਵਿਧਾ ਹੈ।ਇਸੇ ਪ੍ਰਕਾਰ ਮੈਟਰੀਮੋਨੀਅਲ ਲਿੰਕ 'ਤੇ ਕਲਿੱਕ ਕਰ ਕੇ ਵਿਆਹ ਸੰਬੰਧੀ ਇਸ਼ਤਿਹਾਰ ਦੇਣ/ਪੜ੍ਹਨ ਦੀ ਸੁਵਿਧਾ ਵੀ ਉਪਲਬਧ ਹੈ। 'ਇੰਟਰੋਡਕਸ਼ਨ' ਵਾਲੇ ਲਿੰਕ 'ਤੇ ਸਿੱਖੀ ਬਾਰੇ ਸੰਖੇਪ ਜਾਣ-ਪਛਾਣ ਨੂੰ ਸ਼ਾਮਿਲ ਕੀਤਾ ਗਿਆ ਹੈ।

ਵੈੱਬਸਾਈਟ ਦੇ ਬੈਨਰ ਦੇ ਹੇਠਾਂ ਨਜ਼ਰ ਆਉਣ ਵਾਲੀ ਨੀਲੀ ਪੱਟੀ 'ਤੇ ਕੁਝ ਲਿੰਕ ਅਤੇ ਉਪ-ਲਿੰਕ ਦਰਸਾਏ ਗਏ ਹਨ।'ਨਿਊਜ਼' ਵਾਲੇ ਲਿੰਕ 'ਤੇ ਕਰਸਰ ਲੈ ਕੇ ਜਾਣ ਨਾਲ ਜਨਰਲ ਨਿਊਜ਼, ਸੇਵਾ, ਦਾ ਆਰਟਸ, ਰੀਵਿਊ, ਆਡੀਓ/ਵੀਡੀਓ, ਪਿਊਪਲ, ਫੂਡ ਐਂਡ ਹੈਲਥ ਨਾਮਕ ਵਿਸ਼ਿਆਂ ਦੀ ਸੂਚੀ ਖੁੱਲ੍ਹ ਜਾਂਦੀ ਹੈ। ਸੂਚੀ ਦੇ ਕਿਸੇ ਵੀ ਵਿਸ਼ੇ ਬਾਰੇ ਜਾਣਨ ਲਈ ਸੰਬੰਧਿਤ ਲਿੰਕ 'ਤੇ ਕਲਿੱਕ ਕੀਤਾ ਜਾ ਸਕਦਾ ਹੈ। 'ਲਾਈਫ਼ ਸਟਾਈਲ' ਵਾਲੇ ਲਿੰਕ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ, ਅਕਾਲ ਤਖ਼ਤ, ਅਨੰਦਪੁਰ ਸਾਹਿਬ, ਸ੍ਰੀ ਹਰਿਮੰਦਰ ਸਾਹਿਬ, ਹੇਮਕੁੰਟ ਸਾਹਿਬ ਬਾਰੇ ਜਾਣਕਾਰੀ

ਪ੍ਰਾਪਤ ਕਰ ਸਕਦੇ ਹੋ। ਇਸੇ ਪ੍ਰਕਾਰ ਇਸ ਲਿੰਕ 'ਤੇ ਸ. ਹਰਭਜਨ ਸਿੰਘ ਖ਼ਾਲਸਾ ਯੋਗੀ ਜੀ ਦੇ ਭਾਸ਼ਣ ਸੁਣਨ ਦੀ ਸੁਵਿਧਾ ਵੀ ਹੈ। 'ਕਮਿਊਨਿਟੀ' ਨਾਂ ਦੇ ਲਿੰਕ 'ਤੇ ਗੁਰਦੁਆਰਾ ਮੈਪ, ਈਵੈਂਟ ਕੈਲੰਡਰ, ਮਿਸਟਰ ਸਿੱਖ ਬਲੌਗ, ਸਿੱਖ ਡਾਇਰੈਕਟਰੀ ਅਤੇ ੩੦੦ ਸਾਲਾ ਗੁਰਗੱਦੀ ਵਰ੍ਹੇ ਨਾਲ ਸਬੰਧਿਤ ਜਾਣਕਾਰੀ ਮਿਲਦੀ ਹੈ। ਜੇਕਰ ਤੁਸੀਂ ਗੁਰਬਾਣੀ ਨਾਲ ਸੰਬੰਧਿਤ ਆਡੀਓ ਤੇ ਵੀਡੀਓ ਫਾਈਲਾਂ ਪ੍ਰਾਪਤ ਕਰਨਾ ਚਾਹੁੰਦੇ ਹੋ, ਬੱਚਿਆਂ ਦੀਆਂ ਆਡੀਓ ਸਟੋਰੀਆਂ ਨਾਲ ਜੁੜਨਾ ਚਾਹੁੰਦੇ ਹੋ, ਡੀ. ਵੀ. ਡੀਸ ਤੇ ਸੀ. ਡੀਸ ਮੰਗਵਾਉਣਾ ਚਾਹੁੰਦੇ ਹੋ ਜਾਂ ਯੁਵਕ ਫ਼ਿਲਮਾਂ, ਤਿਉਹਾਰਾਂ ਬਾਰੇ ਜਾਣਨਾ/ਵੇਖਣਾ ਚਾਹੁੰਦੇ ਹੋ ਜਾਂ ਸਿੱਖ ਨੈੱਟ ਟੀ. ਵੀ. ਅਤੇ ਰੇਡੀਓ ਦਾ ਅਨੰਦ ਮਾਣਨਾ ਚਾਹੁੰਦੇ ਹੋ ਤਾਂ 'ਮੀਡੀਆ' ਨਾਮਕ ਲਿੰਕ 'ਤੇ ਕਲਿੱਕ ਕਰੋ। ਉਂਵ ਫ਼ਿਲਮ, ਤਿਉਹਾਰ ਬਾਰੇ ਇਕ ਵੱਖਰਾ ਲਿੰਕ ਵੀ ਮੁਹੱਈਆ ਕਰਵਾਇਆ ਗਿਆ ਹੈ। ਇਸੇ ਪ੍ਰਕਾਰ ਕੁਝ ਲਿੰਕਸ ਦਾ ਦੁਹਰਾਉ ਵਰਤੋਂਕਾਰ ਨੂੰ ਭੁਲੇਖਾ ਜਿਹਾ ਪਾ ਦਿੰਦਾ ਹੈ। ਵੈੱਬਸਾਈਟ 'ਤੇ ਡਾਊਨਲੋਡ ਕਰਨ ਦੀ ਸਹੂਲਤ ਵੀ ਮੁਹੱਈਆ ਕਰਵਾਈ ਗਈ ਹੈ। 'ਡਾਊਨਲੋਡ' ਲਿੰਕ 'ਤੇ ਦਿਖਾਈ ਗਈ ਸੂਚੀ ਮੁਤਾਬਿਕ ਤੁਸੀਂ ਬੱਚਿਆਂ ਲਈ ਕਹਾਣੀਆਂ, ਰੇਡੀਓ, ਆਈ ਫ਼ੋਨ/ਆਈ ਪੌਡ ਐਪਲੀਕੇਸ਼ਨ, ਬਾਣੀ, ਈ-ਰੀਡਿੰਗ ਲਈ ਬਾਣੀ, ਗੁਰਬਾਣੀ ਫੌਂਟ, ਸਕਰੀਨ ਸੇਵਰ, ਵਾਲ ਪੇਪਰ ਆਦਿ ਡਾਊਨਲੋਡ ਕਰ ਸਕਦੇ ਹੋ।

**gurugranthdarpan.com**

ਸ੍ਰੀ ਗੁਰੂ ਗ੍ਰੰਥ ਦਰਪਣ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ 'ਤੇ ਆਧਾਰਿਤ। ਇਸ ਵੈੱਬਸਾਈਟ ਵਿਚ ਪ੍ਰਸਿੱਧ ਟੀਕਾਕਾਰ ਪ੍ਰੋ. ਸਾਹਿਬ ਸਿੰਘ ਦੁਆਰਾ ਸੁਝਾਏ ਅਰਥ ਸ਼ਾਮਿਲ ਕੀਤੇ ਗਏ ਹਨ। ਵੈੱਬਸਾਈਟ ਦੇ ਇੱਕ ਪੰਨੇ 'ਤੇ ਪ੍ਰੋ. ਸਾਹਿਬ ਨੇ ਲਿਖਿਆ ਹੈ, "੧੯੨੫ ਤੋਂ ੧੯੬੧ ਤੱਕ ੩੬ ਸਾਲਾਂ ਵਿਚ ਇਹ ਸਾਰਾ ਟੀਕਾ ਲਿਖਣ ਦੇ ਕਾਰਨ ਮੇਰੀ ਲਿਖੀ ਪੰਜਾਬੀ ਬੋਲੀ ਵਿਚ ਭੀ ਕਾਫ਼ੀ ਫ਼ਰਕ ਪੈਂਦਾ ਆ ਰਿਹਾ ਹੈ। ਟੀਕੇ ਦੇ ਛਪਣਾ ਸ਼ੁਰੂ ਹੋਣ 'ਤੇ ਮੈਂ ਸਾਰੇ ਕੀਤੇ ਕੰਮ ਦੀ ਸੁਧਾਈ ਤਾਂ ਨਾਲੋ-ਨਾਲ ਕਰਦਾ ਜਾਵਾਂਗਾ, ਫਿਰ ਭੀ ਹੋ ਸਕਦਾ ਹੈ ਕਿ ਲਿਖਤ ਇੱਕ ਸਾਰ ਨਾ ਹੋ ਸਕੇ"। ਇਸੇ ਪ੍ਰਕਾਰ ਟੀਕਾਕਾਰ ਨੇ ਵਿਆਕਰਨਿਕ ਜੋੜਾਂ ਅਤੇ ਵੈੱਬ ਪੰਨਿਆਂ ਦੀ ਸਮੁੱਚੀ ਬਣਤਰ ਬਾਰੇ ਕੁਝ ਸੁਝਾਅ/ਸਲਾਹ-ਮਸ਼ਵਰੇ ਵੀ ਪੇਸ਼ ਕੀਤੇ ਹਨ। ਵੈੱਬਸਾਈਟ ਦੇ ਰਾਗ ਇੰਡੈੱਕਸ ਨਾਮਕ ਲਿੰਕ ਨਾਲ ਜੁੜੇ ਪੰਨੇ 'ਤੇ ਵਿਭਿੰਨ ਰਾਗਾਂ ਦਾ ਤੁਕ-ਤਤਕਰਾ ਮੁਹੱਈਆ ਕਰਵਾਇਆ ਗਿਆ ਹੈ। ਰਾਗ ਨਾਲ ਸੰਬੰਧਿਤ ਪੰਨੇ ਉੱਤੇ ਕਲਿੱਕ ਕਰ ਕੇ ਵਰਤੋਂਕਾਰ ਸਿੱਧਾ ਹੀ ਤੁਕ-ਤਤਕਰੇ 'ਤੇ ਪਹੁੰਚ ਸਕਦਾ ਹੈ। ਇਹ ਠੀਕ ਹੈ ਕਿ ਵੈੱਬਸਾਈਟ ਦੇ ਮੁੱਖ ਪੰਨੇ 'ਤੇ ਦਿਖਾਵਟ ਨੂੰ ਹੋਰ ਬਿਹਤਰ ਬਣਾਉਣ ਦੇ ਢੰਗ-ਤਰੀਕੇ ਦੱਸੇ ਗਏ ਹਨ ਪਰ ਜੇਕਰ ਪੂਰੀ ਵੈੱਬਸਾਈਟ ਯੂਨੀਕੋਡ (ਫੌਂਟ) ਵਿਚ ਹੁੰਦੀ ਤਾਂ ਫੌਂਟਾਂ ਦੀ ਸਮੱਸਿਆ ਤੋਂ ਵੀ ਛੁਟਕਾਰਾ ਪਾਇਆ ਜਾ ਸਕਦਾ ਸੀ।

**sikhitothemax.com**

ਇਸ ਵੈੱਬਸਾਈਟ ਵਿਚ ਗੁਰਬਾਣੀ, ਸਰਚ ਇੰਜਣ, ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਗੁਰਦਾਸ ਜੀ ਦੀਆਂ ਵਾਰਾਂ ਅਤੇ ਅੰਮ੍ਰਿਤ ਕੀਰਤਨ ਦਾ ਤੁਕ-ਤਤਕਰਾ ਆਦਿ ਸ਼ਾਮਿਲ ਹੈ। ਵੈੱਬਸਾਈਟ ਵਿਚਲੇ ਪੰਜਾਬੀ ਦੇ ਪਾਠ (ਟੈਕਸਟ) ਨੂੰ 'ਗੁਰਬਾਣੀ ਵੈੱਬ ਥਿੱਕ' ਨਾਮਕ ਫੌਂਟ ਵਿਚ ਦਿਖਾਇਆ ਹੈ ਜਿਸ (ਫੌਂਟ) ਨੂੰ ਡਾਊਨਲੋਡ ਕਰਨ ਦੀ ਸੁਵਿਧਾ ਵੀ ਸਾਈਟ ਦੇ ਮੁੱਖ ਪੰਨੇ ਦੇ ਉੱਪਰਲੇ ਪਾਸੇ ਬਣੇ ਲਿੰਕ 'ਤੇ ਉਪਲਬਧ ਹੈ। ਜੇਕਰ ਤੁਹਾਨੂੰ ਗੁਰਮੁਖੀ ਲਿਪੀ ਦਾ ਗਿਆਨ ਨਹੀਂ ਤਾਂ ਤੁਸੀਂ ਰੋਮਨ ਲਿਪੀ ਦੀ ਵਰਤੋਂ ਰਾਹੀਂ ਸਰਚ ਇੰਜਣ ਤੋਂ ਜਾਣਕਾਰੀ ਦੀ ਭਾਲ ਕਰ ਸਕਦੇ ਹੋ। ਵੈੱਬਸਾਈਟ ਦੀ ਅੰਗਰੇਜ਼ੀ ਭਾਸ਼ਾ ਵਾਲੀ ਦਿੱਖ ਤੋਂ ਲੱਗਦਾ ਹੈ ਕਿ ਇਸ ਰਾਹੀਂ ਵਿਦੇਸ਼ਾਂ ਵਿਚ ਵੱਸਦੀ ਨਵੀਂ ਪੀੜ੍ਹੀ ਨੂੰ ਗੁਰਬਾਣੀ ਨਾਲ ਜੋੜਨ ਦਾ ਯਤਨ ਕੀਤਾ ਗਿਆ ਹੈ। ਸਰਚ ਇੰਜਣ ਰਾਹੀਂ ਕਿਸੇ ਅੱਖਰ, ਸ਼ਬਦ ਵਾਕਾਂਸ਼ ਜਾਂ ਪੰਕਤੀ ਦੇ ਆਧਾਰ 'ਤੇ ਵਿਸਥਾਰ ਸਹਿਤ ਜਾਣਕਾਰੀ ਪ੍ਰਾਪਤ ਕੀਤੀ ਜਾ ਸਕਦੀ ਹੈ। ਵੈੱਬਸਾਈਟ ਵਿਚ ਖੋਜ ਨੂੰ ਸ਼ਬਦ, ਪੰਨਾ ਨੰਬਰ, ਰਾਗ ਅਤੇ ਲੇਖਕ ਦੇ ਨਾਮ ਦੇ ਆਧਾਰ 'ਤੇ ਸੀਮਤ ਕਰ ਕੇ ਵਰਤਿਆ ਜਾ ਸਕਦਾ ਹੈ। ਵੈੱਬਸਾਈਟ ਵਿਚ ਅੰਗਰੇਜ਼ੀ ਦੇ ਅੱਖਰਾਂ 'ਤੇ ਸਰਚ ਮਾਰ ਕੇ ਉਨ੍ਹਾਂ ਦੀ ਵਿਆਖਿਆ ਰੋਮਨ ਅਤੇ ਅੰਗਰੇਜ਼ੀ ਵਿਚ ਦੇਖਣ ਦੀ ਸੁਵਿਧਾ ਵੀ ਉਪਲਬਧ ਹੈ। ਨੌਜਵਾਨ ਪੀੜ੍ਹੀ ਨੂੰ ਗੁਰਬਾਣੀ ਨਾਲ ਜੋੜਨ ਲਈ 'ਸੁਪਰ-ਸੰਤ' ਨਾਮ ਰਾਹੀਂ ਪ੍ਰਸ਼ਨਾਵਲੀ ਸ਼ਾਮਿਲ ਕੀਤੀ ਗਈ ਹੈ। ਇਸ ਪ੍ਰਸ਼ਨਾਵਲੀ ਵਿਚ ਪੰਜਾਬ ਦੇ ਇਤਿਹਾਸ, ਗੁਰੂ ਸਾਹਿਬਾਨ, ਸਿੱਖ ਧਰਮ ਬਾਰੇ ਅਤੇ ਹੋਰ ਮਹੱਤਵਪੂਰਨ ਵਿਸ਼ਿਆਂ ਬਾਰੇ ਆੱਨ-ਲਾਈਨ ਪ੍ਰਸ਼ਨ (ਗੇਮ) ਪੁੱਛੇ ਜਾਂਦੇ ਹਨ। ਵਰਤੋਂਕਾਰ ਸਪੇਸ ਵਾਲੀ ਵੈੱਬਸਾਈਟ ਨੂੰ ਮੁਫ਼ਤ ਵਿਚ ਡਾਊਨਲੋਡ ਕਰ ਕੇ ਆਪਣੇ ਕੰਪਿਊਟਰ 'ਤੇ ਚਲਾ ਸਕਦਾ ਹੈ। ਵੈੱਬਸਾਈਟ ਦੀ ਖ਼ਾਸ ਵਿਸ਼ੇਸ਼ਤਾ ਇਹ ਹੈ ਕਿ ਤਿਆਰ-ਕਰਤਾਵਾਂ ਨੇ ਇਸ ਨੂੰ ਇਕ ਪ੍ਰੋਫੈਸ਼ਨਲ ਲਹਿਜ਼ੇ ਨਾਲ ਤਿਆਰ ਕੀਤਾ ਹੈ ਜੋ ਕਿ ਵਰਤੋਂਕਾਰ ਨੂੰ ਆਕਰਸ਼ਿਤ ਕਰਦੀ ਹੈ।

**gurbanifiles.org**

ਇਸ ਵੈੱਬਸਾਈਟ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਵੱਖ-ਵੱਖ ਲਿੱਪੀਆਂ ਵਿਚ ਤਿਆਰ ਕੀਤੀਆਂ ਫਾਈਲਾਂ ਨੂੰ ਡਾਊਨਲੋਡ ਕਰਨ ਦੀ ਸੁਵਿਧਾ ਹੈ। ਵੈੱਬਸਾਈਟ ਦੇ ਮੁੱਖ ਪੰਨੇ 'ਤੇ ਡਾਊਨਲੋਡ ਕੀਤੀਆਂ ਜਾਣ ਵਾਲੀਆਂ ਫਾਈਲਾਂ ਨੂੰ ਵਪਾਰਕ ਮਕਸਦ ਲਈ ਵਰਤਣ ਤੋਂ ਪਹਿਲਾਂ ਲਿਖਤੀ ਪ੍ਰਵਾਨਗੀ ਲੈਣ ਦੀ ਹਦਾਇਤ ਕੀਤੀ ਗਈ ਹੈ। ਗੌਰਤਲਬ ਹੈ ਕਿ ਇਸ ਵੈੱਬਸਾਈਟ ਦੇ ਵਿਕਾਸ-ਕਰਤਾ ਡਾ. ਕੁਲਬੀਰ ਸਿੰਘ (ਥਿੰਦ) ਨੇ ਸਾਲ ੧੯੯੫ ਵਿਚ ਪਹਿਲੀ ਗੁਰਬਾਣੀ ਦੀ ਸੀ. ਡੀ. ਤਿਆਰ ਕੀਤੀ ਸੀ ਜੋ ਸਿੱਖ ਸੰਗਤਾਂ ਲਈ ਕਾਫ਼ੀ ਫ਼ਾਇਦੇਮੰਦ ਸਾਬਤ ਹੋਈ। ਵੈੱਬਸਾਈਟ ਵਿਚ ਸ੍ਰੀ

ਗੁਰੂ ਗ੍ਰੰਥ ਸਾਹਿਬ ਦੀ ਤਿਆਰੀ ਦੇ ਸਮੁੱਚੇ ਇਤਿਹਾਸ ਨੂੰ ਉਜਾਗਰ ਕੀਤਾ ਗਿਆ ਹੈ। ਵੈੱਬਸਾਈਟ ਦੇ ਮੁੱਖ ਪੰਨੇ 'ਤੇ ਦੋ ਹੋਰ ਵੈੱਬਸਾਈਟਾਂ nrisikhs.com ਅਤੇ iuscanada.com ਦਾ ਹਵਾਲਾ ਦਿੱਤਾ ਗਿਆ ਹੈ ਜੋ ਸਿੱਖ ਧਰਮ ਅਤੇ ਸਿੱਖੀ ਬਾਰੇ ਵਿਸਥਾਰਪੂਰਵਕ ਜਾਣਕਾਰੀ ਮੁਹੱਈਆ ਕਰਵਾਉਂਦੀਆਂ ਹਨ।

ਵੈੱਬਸਾਈਟ ਦਾ "ਯੂਨੀਕੋਡ/ਫੌਂਟ" ਨਾਮ ਲਿੰਕ ਪੰਜਾਬੀ ਵਰਤੋਂਕਾਰਾਂ ਲਈ ਖ਼ਾਸ ਖਿੱਚ ਦਾ ਕੇਂਦਰ ਹੈ। ਇਸ ਲਿੰਕ ਨਾਲ ਸੰਬੰਧਿਤ ਪੰਨੇ ਉੱਤੇ ਯੂਨੀਕੋਡ ਪ੍ਰਣਾਲੀ, ਇਸ ਦੇ ਫ਼ਾਇਦੇ ਅਤੇ ਵਰਤੋਂ ਬਾਰੇ ਵਿਸਥਾਰਪੂਰਵਕ ਜਾਣਕਾਰੀ ਪ੍ਰਕਾਸ਼ਿਤ ਕੀਤੀ ਗਈ ਹੈ। ਇਸ ਪੰਨੇ ਦੇ ਹੇਠਲੇ ਭਾਗ 'ਤੇ ਅਨੇਕਾਂ ਯੂਨੀਕੋਡ ਅਤੇ ਟੀ. ਟੀ. ਐਫ. ਫੌਂਟ ਡਾਊਨਲੋਡ ਕਰਨ ਦੀ ਵਿਵਸਥਾ ਹੈ। ਵੈੱਬ ਪੰਨੇ ਦੇ ਬਿਲਕੁਲ ਹੇਠਲੇ ਪਾਸੇ ਅਨਮੋਲ ਲਿੱਪੀ, ਡੀ. ਆਰ. ਚਾਤ੍ਰਿਕ ਵੈੱਬ ਅਤੇ ਅਸੀਸ ਆਧਾਰਤ ਯੂਨੀਕੋਡ ਕੀ-ਬੋਰਡ ਮੁਹੱਈਆ ਕਰਵਾਏ ਗਏ ਹਨ। ਇਨ੍ਹਾਂ ਯੂਨੀਕੋਡ ਦੀ ਕੀ-ਬੋਰਡਾਂ ਦੀ ਮਦਦ ਨਾਲ ਯੂਨੀਕੋਡ ਟਾਈਪਿੰਗ ਦੇ ਖੇਤਰ ਵਿਚ ਇਕ ਨਵੀਂ ਕ੍ਰਾਂਤੀ ਆਈ ਹੈ। ਜ਼ਾਹਿਰ ਹੈ ਕਿ ਵੈੱਬਸਾਈਟ ਵਿਚ ਗੁਰਮਤਿ ਗਿਆਨ ਦੇ ਨਾਲ-ਨਾਲ ਕੰਪਿਊਟਰ ਦੇ ਤਕਨੀਕੀ ਗਿਆਨ ਨੂੰ ਪੂਰੀ ਪ੍ਰਮੁੱਖਤਾ ਨਾਲ ਪੇਸ਼ ਕੀਤਾ ਗਿਆ ਹੈ।

**sridasam.org**

ਇਹ ਵੈੱਬਸਾਈਟ ਸ੍ਰੀ ਦਸਮ ਗ੍ਰੰਥ ਨਾਲ ਸੰਬੰਧਿਤ ਹੈ। ਵੈੱਬਸਾਈਟ ਵਿਚ ਸ੍ਰੀ ਦਸਮ ਗ੍ਰੰਥ ਵਿਚਲੀਆਂ ਬਾਣੀਆਂ ਨੂੰ ਪ੍ਰਕਾਸ਼ਿਤ ਕੀਤਾ ਗਿਆ ਹੈ। ਵੈੱਬਸਾਈਟ ਦੇ ਮੁੱਖ ਪੰਨੇ 'ਤੇ ਇਕ ਸ਼ਕਤੀਸ਼ਾਲੀ ਸਰਚ ਇੰਜਣ ਮੁਹੱਈਆ ਕਰਵਾਇਆ ਗਿਆ ਹੈ। ਇਸ ਸਰਚ ਇੰਜਣ ਵਿਚ ਪੰਨਾ-ਵਾਰ ਖੋਜ ਕਰਨ ਦਾ ਪ੍ਰਬੰਧ ਵੀ ਕੀਤਾ ਗਿਆ ਹੈ। ਹਰੇਕ ਤੁਕ ਜਾਂ ਪੰਕਤੀ ਦਾ ਦੇਵਨਾਗਰੀ ਰੂਪ ਵੀ ਉਪਲਬਧ ਹੈ ਤੇ ਨਾਲ-ਨਾਲ ਅੰਗਰੇਜ਼ੀ ਵਿਚ ਵਿਆਖਿਆ ਵੀ ਕੀਤੀ ਗਈ ਹੈ। ਜੇਕਰ ਆਪ ਪੰਜਾਬੀ ਵਿਚ ਟਾਈਪ ਨਹੀਂ ਕਰ ਸਕਦੇ ਤਾਂ ਇਕ ਆੱਨ-ਸਕਰੀਨ ਕੀ-ਬੋਰਡ ਰਾਹੀਂ ਇਸ ਦਾ ਤੋੜ ਜਾਂ ਬਦਲ ਵੀ ਲੱਭ ਲਿਆ ਗਿਆ ਹੈ। ਇਹ ਵੈੱਬਸਾਈਟ ਪੂਰੀ ਤਰ੍ਹਾਂ ਯੂਨੀਕੋਡ ਫੌਂਟ ਵਿਚ ਡਿਜ਼ਾਈਨ ਕੀਤੀ ਗਈ ਹੈ ਜਿਸ ਕਾਰਨ ਇਸ ਦੀ ਸਮੱਗਰੀ ਨੂੰ ਸਰਚ ਇੰਜਣ ਰਾਹੀਂ ਲੱਭਣਾ ਬਹੁਤ ਆਸਾਨ ਹੈ।

**shabadvichar.net**

ਇਹ ਵੈੱਬਸਾਈਟ ਸਤਿਗੁਰੂ ਨੂੰ ਮਿਲਣ ਦੀ ਤਾਂਘ ਰੱਖਣ ਵਾਲੇ ਵਰਤੋਂਕਾਰ ਨੂੰ ਸਮਰਪਿਤ ਹੈ। ਵੈੱਬਸਾਈਟ ਦੇ 'ਮਲਟੀਮੀਡੀਆ' ਵਾਲੇ ਲਿੰਕ 'ਤੇ ਕਥਾ ਵਿਚਾਰ, ਸ਼ਬਦ ਕੀਰਤਨ, ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਆਡੀਓ ਅਤੇ ਕਈ ਮਹੱਤਵਪੂਰਨ ਲੇਖ ਉਪਲਬਧ ਹਨ। ਇਹ ਵੈੱਬਸਾਈਟ ਸਿੱਖ ਸੰਗਤਾਂ ਦਰਮਿਆਨ ਵਿਚਾਰ ਪਰਵਾਹ ਲਈ ਬਲੌਗ ਦੀ ਸੁਵਿਧਾ ਵੀ ਮੁਹੱਈਆ ਕਰਵਾਉਂਦੀ ਹੈ। ਵੈੱਬਸਾਈਟ ਵਿਚ

ਮੁਹੱਈਆ ਕਰਵਾਈ ਐੱਸ. ਐਮ. ਐੱਸ ਦੀ ਸੁਵਿਧਾ ਵਰਤੋਂਕਾਰਾਂ ਲਈ ਨਿਵੇਕਲੀ ਤੇ ਲਾਭਕਾਰੀ ਸਿੱਧ ਹੋ ਸਕਦੀ ਹੈ। ਗੁਰਬਾਣੀ ਐੱਸ. ਐਮ. ਐੱਸ ਦੇ ਨਾਂ ਦੇ ਲਿੰਕ ’ਤੇ ਕਲਿੱਕ ਕਰਦਿਆਂ ਤੁਹਾਨੂੰ ਵਿਸ਼ੇ ਨਾਲ ਸੰਬੰਧਿਤ ਅਨੇਕਾਂ ਸ਼ਾਰਟ ਮੈਸੇਜ ਮਿਲਣਗੇ ਜਿਨ੍ਹਾਂ ਨੂੰ ਤੁਸੀਂ ਆਪਣੇ ਮੋਬਾਈਲ ਰਾਹੀਂ ਦੂਸਰਿਆਂ ਨੂੰ ਭੇਜ ਸਕਦੇ ਹੋ। ਜੇਕਰ ਤੁਸੀਂ ਗੁਰਮਤਿ ਵਿਚਾਰਾਂ ਨੂੰ ਆਪਣੀ ਈ-ਮੇਲ ’ਤੇ ਪੜ੍ਹਨਾ ਚਾਹੁੰਦੇ ਹੋ ਤਾਂ ਵੈੱਬਸਾਈਟ ਦੇ ਮੁੱਖ ਪੰਨੇ ’ਤੇ ਸੱਜੇ ਪਾਸੇ ਦਾ ‘ਨਿਊਜ਼ ਲੈਟਰ ਸਾਈਨ-ਅਪ’ ਹਿੱਸਾ ਤੁਹਾਡਾ ਇੰਤਜ਼ਾਰ ਕਰ ਰਿਹਾ ਹੈ। ਇਸ ਭਾਗ ਵਿਚ ਦਰਸਾਈਆਂ ਥਾਵਾਂ ’ਤੇ ਨਾਮ, ਈ-ਮੇਲ ਪਤਾ, ਸ਼ਹਿਰ ਦਾ ਨਾਮ ਅਤੇ ਮੋਬਾਈਲ ਨੰਬਰ ਟਾਈਪ ਕਰਨ ਉਪਰੰਤ ‘ਸਬ-ਸਕਰਾਈਬ’ ਬਟਨ ਉੱਤੇ ਕਲਿੱਕ ਕਰਨ ’ਤੇ ਤੁਸੀਂ ਰਜਿਸਟਰਡ ਹੋ ਜਾਵੋਗੇ। ਹੁਣ ਤੁਹਾਨੂੰ ਗੁਰਬਾਣੀ ਬਾਰੇ ਸ਼ਾਰਟ ਮੈਸੇਜ ਈ-ਮੇਲ ਰਾਹੀਂ ਆਪਣੇ-ਆਪ ਆਉਣੇ ਸ਼ੁਰੂ ਹੋ ਜਾਣਗੇ। ਵੈੱਬਸਾਈਟ ਦਾ ਪੰਜਾਬੀ ਟੈਕਸਟ’ਵੈੱਬ ਅੱਖਰ ਹੈਵੀ’ ਫੌਂਟ ਵਿਚ ਹੈ ਜਿਹੜਾ ਕਿ ਵੈੱਬ ਪੰਨੇ ‘ਤੇ ਸਹੀ ਨਜ਼ਰ ਨਹੀਂ ਆਉਂਦਾ। ਇਸ ਨੂੰ ਯੂਨੀਕੋਡ ਦੀ ਪੁਸ਼ਾਕ ਦੇਣ ਦੀ ਲੋੜ ਹੈ।

**satnaam.info**

ਜੇਕਰ ਤੁਸੀਂ ਖੋਜ ਭਰਪੂਰ ਅਧਿਆਤਮਕ ਲੇਖ ਪੜ੍ਹਨਾ ਚਾਹੁੰਦੇ ਹੋ ਤਾਂ ਸਿੱਧਾ ‘ਸਤਨਾਮ ਡਾਟ ਇਨਫੋ’ ਵੈੱਬਸਾਈਟ ਉੱਤੇ ਜਾਵੋ। ਇਸ ਵੈੱਬਸਾਈਟ ਦਾ ਮੁੱਖ ਪੰਨਾ ਵੱਖ-ਵੱਖ ਲੇਖਾਂ ਦੇ ਸਿਰਲੇਖਾਂ ਨਾਲ ਭਰਿਆ ਹੋਇਆ ਹੈ। ਇਨ੍ਹਾਂ ਵਿੱਚੋਂ ਪ੍ਰਮੁੱਖ ਸਿਰਲੇਖ ਹਨ- ਸੁਖਮਨੀ ਸਾਹਿਬ, ਗੁਰਮੁਖ, ਧਰਮ ਕਿ ਭਰਮ, ਨਾਮ ਸਿਮਰਨ, ਸੱਚ ਖੰਡ, ਇਕ ਸ਼ੁਧ ਮੰਨ ਲਈ ਲਾਜ਼ਮੀ ਗੁਣ, ਅਨੰਦ ਕਾਰਜ, ਸੰਤ ਮਾਰਗ, ਸਤਿਗੁਰੂ। ਵੈੱਬਸਾਈਟ ਉੱਤੇ ਦਰਸਾਈ ਜਾਣਕਾਰੀ ਅਨੁਸਾਰ ਗੁਰਬਾਣੀ ਦੇ ਅਧਿਆਤਮਕ ਗਿਆਨ ਬਾਰੇ ਕੋਈ ਸਵਾਲ ਪੁੱਛਣ ਲਈ ਦੱਸੇ ਨਿਰਧਾਰਿਤ ਸਮੇਂ ’ਤੇ ਚੈਟਿੰਗ ਕੀਤੀ ਜਾ ਸਕਦੀ ਹੈ ਜਾਂ ਫਿਰ ਈ-ਮੇਲ ਸੰਦੇਸ਼ ਭੇਜਿਆ ਜਾ ਸਕਦਾ ਹੈ।

ਇੱਥੇ ਦੱਸਣਯੋਗ ਹੈ ਕਿ ਆਸਟਰੇਲੀਆ ਦੇ ਸ. ਬਲਵੰਤ ਸਿੰਘ ਉੱਪਲ ਨੇ ਸਾਲ ੧੯੯੫ ਵਿਚ ਗੁਰਬਾਣੀ ਨੂੰ ਕੰਪਿਊਟਰ ’ਤੇ ਪਾਉਣ ਦਾ ਸ਼ਲਾਘਾਯੋਗ ਕੰਮ ਕੀਤਾ ਸੀ। ਭਾਵੇਂ ਇਸ ਪ੍ਰੋਗਰਾਮ ਵਿਚ ਗੁਰਬਾਣੀ ਦੇ ਸਰਚ ਇੰਜਣ ਦੀ ਸੁਵਿਧਾ ਵੀ ਸ਼ੁਮਾਰ ਸੀ ਪਰ ਇਹ ਸਿਰਫ਼ ਡਾਸ ਆਪਰੇਟਿੰਗ ਸਿਸਟਮ ਉੱਤੇ ਹੀ ਚੱਲ ਸਕਦਾ ਸੀ। ਵੈੱਬਸਾਈਟ sikhs.org ਦੇ ਇਕ ਪੰਨੇ ’ਤੇ ਸ. ਉੱਪਲ ਬਾਰੇ ਲਿਖਿਆ ਹੋਇਆ ਹੈ ਕਿ “ਉਨ੍ਹਾਂ ਦਾ ਇਹ ਸੀ.ਡੀ.-ਰੋਮ ਨਹੀਂ ਸਗੋਂ ਫ਼ਲੌਪੀ ਆਧਾਰਿਤ ਪ੍ਰੋਗਰਾਮ ਹੈ”। ਸ. ਉੱਪਲ ਨੇ ਆਪਣੇ ਪ੍ਰੋਗਰਾਮ ਦੇ ਇਕ ਭਾਗ ਵਿਚ ਲਿਖਿਆ ਹੈ ਕਿ ਉਸ ਦੇ ਇਸ ਉਪਰਾਲੇ ਲਈ ਉਸ ਦੀ ਧਰਮ ਪਤਨੀ ਦਾ ਵਿਸ਼ੇਸ਼ ਯੋਗਦਾਨ ਹੈ। ਜੇਕਰ

*(ਬਾਕੀ ਸਫ਼ਾ ੮੯ ’ਤੇ)*

# ਸਸਾਰਾਮ ਦੇ ਵਸਨੀਕ-ਸਿੱਖ

*-ਸ. ਜਗਮੋਹਨ ਸਿੰਘ**

ਕੋਲਕਾਤਾ ਵਿਚ, ਅਸਾਂ ਕੁਝ ਸਿੱਖਾਂ ਦੀ ਮੌਜੂਦਗੀ ਨੂੰ ਵੇਖਿਆ ਹੈ ਜਿਹੜੇ ਕਿ ਮੂਲ ਰੂਪ ਵਿਚ ਬਿਹਾਰ ਤੋਂ ਹਨ। ਉਹ ਅਗਰਹਾਰੀ ਸਿੱਖ ਅਖਵਾਉਂਦੇ ਹਨ। ਪ੍ਰਚਾਰਕਾਂ ਦੇ ਨਾਲ ਸਿੱਖ ਮਿਸ਼ਨ ਪੂਰਬੀ ਭਾਰਤ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ) ਦੇ ਸੰਗਠਨ-ਕਰਤਾ ਦੇ ਤੌਰ 'ਤੇ ਦਾਸ ਨੂੰ ਉਨ੍ਹਾਂ ਦੇ ਨੇੜੇ ਆਉਣ ਦਾ ਅਵਸਰ ਮਿਲਿਆ।

ਅਗਰਹਾਰੀ ਸਿੱਖਾਂ ਦੀ ਸਥਾਨਕ ਗੁਰਦੁਆਰਾ ਕਮੇਟੀ ਦੀ ਮਦਦ ਨਾਲ ਅਸਾਂ ਅਗਰਹਾਰੀ ਸਿੱਖਾਂ ਦੇ ਬੱਚਿਆਂ ਨੂੰ ਨੇਮ ਨਾਲ ਗੁਰਬਾਣੀ, ਸਿੱਖ ਇਤਿਹਾਸ, ਕੀਰਤਨ ਅਤੇ ਗੁਰਮੁਖੀ ਪੜ੍ਹਾਉਣ-ਸਿਖਾਉਣ ਦੀਆਂ ਗੁਰਮਤਿ ਕਲਾਸਾਂ ਲਾਉਣੀਆਂ ਅਰੰਭੀਆਂ। ਅਸਾਂ ਵਿਭਿੰਨ ਸਕੀਮਾਂ ਅਧੀਨ ਪੱਛਮੀ ਬੰਗਾਲ ਦੀ ਸਰਕਾਰ ਤੋਂ ਘੱਟ-ਗਿਣਤੀ ਸਿੱਖ ਵਿਦਿਆਰਥੀਆਂ ਨੂੰ ਵਜ਼ੀਫੇ ਦਿਵਾਉਣ ਵਿਚ ਵੀ ਮਦਦ ਕਰਨੀ ਸ਼ੁਰੂ ਕੀਤੀ। ਅਸੀਂ ਉਨ੍ਹਾਂ ਨੂੰ ਸਿੱਖ ਸਮੁਦਾਇ ਦੇ ਮੈਂਬਰਾਨ ਦੇ ਤੌਰ 'ਤੇ ਉਨ੍ਹਾਂ ਦੇ 'ਘੱਟ-ਗਿਣਤੀ-ਅਧਿਕਾਰਾਂ' ਤੋਂ ਸੁਚੇਤ ਤੇ ਸਿੱਖਿਅਤ ਕਰਨ ਦੇ ਹੀਲੇ-ਵਸੀਲੇ ਕਰ ਰਹੇ ਹਾਂ। ਆਮ ਕਰਕੇ ਇਹ ਸਿੱਖ ਆਰਥਿਕ, ਵਿੱਦਿਅਕ ਅਤੇ ਅਧਿਆਤਮਿਕ ਮੁਹਾਜ਼ਾਂ ਉੱਪਰ ਕਾਲ ਜਾਂ ਸੰਕਟ-ਸਮੇਂ ਦਾ ਸਾਹਮਣਾ ਕਰ ਰਹੇ ਹਨ। ਇਹ ਸਮੱਸਿਆ ਅਗਰਹਾਰੀ ਸਿੱਖਾਂ ਦੀ ਕੋਈ ਛੋਟੀ ਸਮੱਸਿਆ ਨਹੀਂ। ਕੋਲਕਾਤਾ ਵਿਚ ਲੇਖਕ ਨੇ ਦੇਖਿਆ ਹੈ ਕਿ ਕਿਸ ਤਰ੍ਹਾਂ ਉਨ੍ਹਾਂ ਨੂੰ ਅੱਜ ਦੇ ਆਧੁਨਿਕ ਯੁੱਗ ਵਿਚ ਵੀ ਪਿੱਛੇ ਧੱਕਿਆ ਜਾਂਦਾ ਅਤੇ ਦੁਬੇਲ ਬਣਾਇਆ ਜਾਂਦਾ ਹੈ। ਲੇਖਕ ਉਨ੍ਹਾਂ ਦੇ ਬਹੁਤ ਨੇੜੇ ਹੋਇਆ ਜਿਸ ਨਾਲ ਉਨ੍ਹਾਂ ਪ੍ਰਤੀ ਉਹਦੀ ਸਮਝਦਾਰੀ ਅਤੇ ਰਿਸ਼ਤਾ ਹੋਰ ਡੂੰਘਾ ਹੋਇਆ।

ਨਿਰੰਤਰ ਅੰਤਰ-ਕ੍ਰਿਆ ਜਾਂ ਤਾਲਮੇਲ ਰਾਹੀਂ ਪਤਾ ਲੱਗਾ ਕਿ ਉਹ ਉਸ ਕੋਲਕਾਤੇ ਵਿਚ ਬਹੁਤ ਲੰਬਾ ਸਮਾਂ ਰਹੇ ਜਿੱਥੇ ਬਸਤੀਵਾਦੀ ਵਿਰਾਸਤ ਅਜੇ ਵੀ ਉੱਚੀ ਖਲੋਤੀ ਹੋਈ ਹੈ। ਉਹ ਆਪਣੇ ਬਜ਼ੁਰਗਾਂ ਬਾਰੇ ਗੱਲਾਂ ਕਰਦੇ ਸਨ। ਉਨ੍ਹਾਂ 'ਚੋਂ ਜ਼ਿਆਦਾਤਰ ਆਪਣੀਆਂ ਜੜ੍ਹਾਂ ਸਸਾਰਾਮ ਵਿੱਚੋਂ ਭਾਲਦੇ ਹਨ, ਜੋ ਕਿ ਅਗਰਹਾਰੀ ਸਿੱਖਾਂ ਦਾ ਇਕ ਮੂਲ ਸਥਾਨ ਹੈ। ਅਗਰਹਾਰੀ ਸਿੱਖਾਂ ਦੀਆਂ ਕਈ ਚੰਗੀਆਂ ਗੱਲਾਂ ਸੁਣਨ 'ਚ ਆਈਆਂ ਜਿਨ੍ਹਾਂ ਨੇ ਇਸ ਜਗ੍ਹਾ ਜਾਣ ਲਈ ਮੇਰੀ ਉਤਸੁਕਤਾ ਵਧਾਈ। ਕਈ ਅਗਰਹਾਰੀ ਸਿੱਖ ਮਿੱਤਰਾਂ ਨੇ ਸਸਾਰਾਮ ਜਾਣ ਤੇ ਇਸ ਨੂੰ ਘੁੰਮ-ਫਿਰ ਕੇ ਵੇਖਣ ਦੀ ਮੇਰੀ ਚਿੰਤਾ ਬਾਰੇ ਸੁਣਿਆ। ਉਨ੍ਹਾਂ ਨੇ ਆਪਣੇ ਰਿਸ਼ਤੇਦਾਰਾਂ ਕੋਲ ਸਸਾਰਾਮ 'ਚ ਮੇਰੇ ਟਿਕਣ ਦਾ

**ਜਨਰਲ ਸਕੱਤਰ/ਇੰਚਾਰਜ, ਸਿੱਖ ਮਿਸ਼ਨ ਪੂਰਬੀ ਭਾਰਤ ਕੋਲਕਾਤਾ। ਮੋ:੦੯੮੩੧੦-੫੯੬੭੫*

ਇੰਤਜ਼ਾਮ ਕਰ ਦਿੱਤਾ। ਖੁਸ਼ੀ ਦਾ ਆਲਮ ਸੀ। ਮੈਂ ਖੁਸ਼ੀ-ਖੁਸ਼ੀ ਸਸਾਰਾਮ ਤਕ ਦੀ ਗੱਡੀ ਦਾ ਸਫ਼ਰ ਕੀਤਾ। ਜਿਉਂ ਹੀ ਮੈਂ ੧੯ ਅਪ੍ਰੈਲ ੨੦੧੦ ਨੂੰ ਸਵੇਰੇ ਸਵੱਖਤੇ ੪ ਵਜੇ ਉੱਥੇ ਪੁੱਜਾ, ਸ. ਰਾਜੇਸ਼ ਸਿੰਘ, ਸ. ਕਿਰਪਾਲ ਸਿੰਘ ਅਤੇ ਉਨ੍ਹਾਂ ਦੇ ਮਿੱਤਰ ਮੇਰੀ ਤੀਬਰਤਾ ਨਾਲ ਉਡੀਕ ਕਰਦੇ ਹੋਏ ਮੈਨੂੰ ਮਿਲੇ। ਗਰਮਜੋਸ਼ੀ ਨਾਲ ਮੇਰਾ ਸਵਾਗਤ ਕਰਦੇ ਹੋਏ ਮੈਨੂੰ ਸ. ਸਤਪਾਲ ਸਿੰਘ ਦੀ ਰਿਹਾਇਸ਼ਗਾਹ 'ਤੇ ਲੈ ਗਏ। ਕਿਸੇ ਦੇ ਘਰ ਠਹਿਰਣ 'ਚ ਝਿਜਕ ਸੀ ਅਤੇ ਮਨ ਵਿਚ ਹੋਟਲ ਵਿਚ ਰਹਿਣ ਦਾ ਖਿਆਲ ਆਇਆ ਸੀ ਪਰ ਉਨ੍ਹਾਂ ਦੇ ਮੋਹ-ਪਿਆਰ ਸਾਹਵੇਂ ਖੁਦ ਨੂੰ ਉਨ੍ਹਾਂ ਦੇ ਸਪੁਰਦ ਕਰ ਦਿੱਤਾ। ਰਤਾ ਵੀ ਦੇਰ ਨਾ ਲੱਗੀ ਜਦੋਂ ਮੈਂ ਸਸਾਰਾਮ ਦੇ ਸਿੱਖ ਭਾਈਚਾਰੇ ਦਾ ਇਕ ਅਨਿੱਖੜ ਹਿੱਸਾ ਬਣਿਆ ਮਹਿਸੂਸ ਕਰਨ ਲੱਗਾ। ਮੇਰੀ ਇਸ਼ਨਾਨ ਤੇ ਨਿਤਨੇਮ ਕਰਨ ਦੇ ਸਮੇਂ ਦੇ ਵਿਚ-ਵਿਚ ਹੀ ਮੇਜ਼ਬਾਨ ਨੇ ਮੇਰਾ ਦੋ-ਦਿਨਾਂ ਦਾ ਪ੍ਰੋਗਰਾਮ ਉਲੀਕ ਕੇ ਬਿਲਕੁਲ ਤਿਆਰ ਕਰ ਦਿੱਤਾ। ਵਿਭਿੰਨ ਗੁਰਦੁਆਰਾ ਸਾਹਿਬਾਨ ਨਾਲ ਸੰਪਰਕ ਕਰਕੇ ਉਨ੍ਹਾਂ ਨੂੰ ਮੇਰੀ ਉਨ੍ਹਾਂ ਮਹੱਤਵਪੂਰਨ ਅਸਥਾਨਾਂ ਦੀ ਯਾਤਰਾ ਕਰਨ ਦੀ ਰੀਝ ਬਾਰੇ ਸੂਚਿਤ ਕਰ ਦਿੱਤਾ।

ਮੇਰਾ ਗਰਮਜੋਸ਼ੀ ਨਾਲ ਨਿੱਘਾ ਸਵਾਗਤ ਹੋਇਆ ਅਤੇ ਗੁਰੂ-ਘਰ ਦੀ ਸਿਰੋਪਾਉ ਦੀ ਬਖਸ਼ਿਸ਼ ਵੀ ਪ੍ਰਾਪਤ ਹੋਈ। ਇਸ ਫੇਰੀ ਨੇ ਮੇਰੇ ਗਿਆਨ ਤੇ ਜਾਣਕਾਰੀ 'ਚ ਵਾਧਾ ਕੀਤਾ ਕਿ ਇਸ ਇਲਾਕੇ 'ਚ ਗੁਰੂ ਸਾਹਿਬਾਨ ਨੇ ਆਪਣੇ ਮੁਬਾਰਕ ਚਰਨ ਪਾਏ ਸਨ। ਉਨ੍ਹਾਂ ਵੱਖ-ਵੱਖ ਗੁਰਸਿੱਖਾਂ ਬਾਰੇ ਜਿਹੜੇ ਕਿ ਵੱਖ-ਵੱਖ ਸਮੇਂ ਪੰਜਾਬ ਅਤੇ ਹੋਰ ਖੇਤਰਾਂ ਤੋਂ ਇੱਥੇ ਆਏ ਅਤੇ ਉਨ੍ਹਾਂ ਦੁਆਰਾ ਕੀਤੇ ਗਏ ਪਰਉਪਕਾਰ ਦੇ ਕਾਰਜਾਂ ਬਾਰੇ ਵੀ ਪਤਾ ਲੱਗਾ। ਸਸਾਰਾਮ ਦੇ ਇਸ ਪਵਿੱਤਰ ਅਸਥਾਨ ਦੀ ਮੇਰੀ ਯਾਤਰਾ ਦੌਰਾਨ ਜੋ ਮੋਹ-ਪਿਆ ਤੇ ਸ਼ੁਕਰਗੁਜ਼ਾਰੀ ਦੀ ਜੋ ਝੜੀ ਉਨ੍ਹਾਂ ਨੇ ਲਾਈ ਮੈਂ ਉਨ੍ਹਾਂ ਦਾ ਕਾਇਲ ਹੋ ਕੇ ਹੀ ਸਸਾਰਾਮ ਦੇ ਇਸ ਪਾਵਨ ਅਸਥਾਨ ਦੀ ਯਾਤਰਾ ਬਾਰੇ ਲਿਖਣ ਵਾਸਤੇ ਮਜਬੂਰ ਹੋਇਆ ਹਾਂ।

**ਸਸਾਰਾਮ ਦਾ ਸੰਖੇਪ ਵਰਣਨ :** ਇਹ ਇਕ ਪੁਰਾਣਾ ਨਗਰ ਹੈ ਜੋ ਸਮਰਾਟ ਅਸ਼ੋਕ ਦੇ ਸਮੇਂ ਵੱਲ ਸਾਨੂੰ ਧੂਹ ਕੇ ਲੈ ਜਾਂਦਾ ਹੈ। ਚੰਦਨ ਸ਼ਹੀਦ ਦੇ ਨੇੜੇ ਕਸ਼ਮੀਰ ਦੀਆਂ ਪਹਾੜੀਆਂ ਦੀ ਇਕ ਛੋਟੀ ਗੁਫਾ 'ਚ ਸਥਿਤ ਸਤਵੀਂ ਸਦੀ ਦੇ ਇਰਦ-ਗਿਰਦ ਦਾ ਸਥਾਪਿਤ ਸਮਰਾਟ ਅਸ਼ੋਕ ਦਾ ਸਤੰਭ ਹੈ (ਇਹ ਤੇਰ੍ਹਾਂ ਲਘੂ ਸ਼ਿਲਾਲੇਖਾਂ 'ਚੋਂ ਇਕ ਹੈ)। ਇਸ ਨੂੰ ਸਤਿਵਾਦੀ ਰਾਜਾ ਹਰੀਸ਼ਚੰਦਰ ਦੀ ਰਿਹਾਇਸ਼ਗਾਹ ਕਰਕੇ ਵੀ ਜਾਣਿਆ ਜਾਂਦਾ ਹੈ। ਰੋਹਤਾਸ ਕਿਲ੍ਹਾ ਕਰਕੇ ਪ੍ਰਸਿੱਧ ਰਾਜਾ ਹਰੀਸ਼ਚੰਦਰ ਨਾਲ ਸੰਬੰਧਿਤ ਇਕ ਵੱਡਾ ਸ਼ਾਹੀ ਕਿਲ੍ਹਾ ਸਥਿਤ ਹੈ ਜੋ ਕਿ ਬਾਅਦ ਵਿਚ ਸ਼ੇਰਸ਼ਾਹ ਸੂਰੀ ਦਾ ਹੈੱਡ ਕੁਆਰਟਰ ਬਣਿਆ ਤੇ ਇਸ ਤੋਂ ਬਾਅਦ ਅਕਬਰ ਦੇ ਸ਼ਾਸਨ-ਕਾਲ ਦੌਰਾਨ ਰਾਜਾ ਮਾਨ ਸਿੰਘ ਦਾ ਹੈੱਡ ਕੁਆਰਟਰ ਜਦਕਿ ਉਹ ਬਿਹਾਰ ਅਤੇ ਬੰਗਾਲ ਦਾ ਰਾਜਪਾਲ ਸੀ। ਇਸ ਨਗਰ

ਦੀ ਸੁੰਦਰਤਾ 'ਚ ਵਾਧਾ ਕਰਦੇ ਇੱਥੇ ਬਹੁਤ ਸਾਰੇ ਪ੍ਰਾਚੀਨ ਮੰਦਰ ਅਤੇ ਝਰਨੇ ਹਨ। ਭਾਰਤ ਦਾ ਪਠਾਨ ਸ਼ਾਸਕ ਸ਼ੇਰਸ਼ਾਹ ਸੂਰੀ ਸਾਸਰਾਮ ਦਾ ਸੀ। ਉਸ ਨੇ ਆਪਣੇ ਸ਼ਾਸਨ-ਕਾਲ (੧੫੩੯-੧੫੪੫) ਦੌਰਾਨ ਉੱਪਰ-ਸੰਰਚਨਾਤਮਕ ਵਿਕਾਸ ਕਰਕੇ ਪ੍ਰਸਿੱਧੀ ਕਮਾਈ। ਉਸ ਦਾ ਮ੍ਰਿਤਕ ਸਰੀਰ ਸਸਾਰਾਮ 'ਚ ਦਫ਼ਨਾਇਆ ਗਿਆ ਸੀ। ਉੱਥੇ ਉਸਦੀ ਯਾਦ 'ਚ ਪੱਥਰ ਦੀ ਵਧੀਆ ਕਾਰੀਗਰੀ ਦਾ ਰੂਪ ਇਕ ਵੱਡਾ ਮਕਬਰਾ ਉਸਾਰਿਆ ਹੋਇਆ ਹੈ।

ਸਸਾਰਾਮ ਨੈਸ਼ਨਲ ਹਾਈਵੇ ੨ 'ਤੇ ਸਥਿਤ ਹੈ ਅਤੇ ਇਹਦੇ ਦੁਆਲੇ ਕੌਮੀ ਸ਼ਾਹ ਮਾਰਗ ਅਤੇ ਰੇਲਵੇ ਸਟੇਸ਼ਨ ਹਨ। ਇਹ ੨੪.੯੫ ਦਰਜੇ ਉੱਤਰ, ੮੪.੦੩ ਦਰਜੇ ਪੂਰਬ 'ਤੇ ਵਾਕਿਆ ਹੈ। ੨੦੦੧ ਈ: ਦੀ ਮਰਦਮਸ਼ੁਮਾਰੀ ਵਿਚ ਇਸ ਦੀ ਅਬਾਦੀ ੧,੩੧,੦੪੨ ਸੀ। ਇਹ ਜ਼ਿਲ੍ਹਾ ਰੋਹਤਾਸ ਦਾ ਹੈੱਡਕੁਆਰਟਰ ਹੈ। ਲਾਗਲੀ ਉਪਜਾਊ ਭੂਮੀ ਹੋਣ ਕਾਰਨ ਇਸ ਖਿੱਤੇ ਦੀ ਅਰਥ-ਵਿਵਸਥਾ ਖੇਤੀ-ਆਧਾਰਿਤ ਹੈ। ਇਸ ਖਿੱਤੇ ਨੂੰ 'ਧਾਨ (ਝੋਨਾ) ਕਾ ਕਟੋਰਾ' (ਚੌਲਾਂ ਦਾ ਕੌਲ) ਕਰਕੇ ਵੀ ਜਾਣਿਆ ਜਾਂਦਾ ਹੈ। ਚੌਲ ਪਾਲਸ਼ ਕਰਨ ਦੇ ਇਲਾਵਾ ਚਟਾਨ ਦੀਆਂ ਖਾਣਾਂ ਦਾ ਪ੍ਰਫੁਲਿਤੀਕਰਣ ਅਤੇ ਪੱਥਰ-ਚਿਪਸ ਮੁੱਖ ਉਦਯੋਗ ਹਨ।

**ਸਸਾਰਾਮ ਦਾ ਸਿੱਖ-ਅਵਲੋਕਨ/ਸਿੱਖ-ਦ੍ਰਿਸ਼ :** ਸਸਾਰਾਮ ਬਾਰੇ ਮੇਰੀ ਰੁਚੀ ਬਿਲਕੁਲ ਭਿੰਨ ਅਤੇ ਬਹੁਤ ਹੀ ਜ਼ਿਆਦਾ ਮਹੱਤਵਪੂਰਨ ਹੈ। ਇਹ ਕੋਲਕਾਤਾ ਦੇ ਅਗਰਹਾਰੀ ਸਿੱਖਾਂ ਦੇ ਵਿਕਾਸ 'ਤੇ ਕੰਮ ਕਰਨ ਵੇਲੇ ਵਿਕਸਿਤ ਹੋਈ। ਸ੍ਰੀ ਗੁਰੂ ਨਾਨਕ ਸਾਹਿਬ ਦੁਆਰਾ ਆਪਣੀ ਪਹਿਲੀ ਉਦਾਸੀ ਦੌਰਾਨ ਇਸ ਅਸਥਾਨ ਦੀ ਯਾਤਰਾ ਕਰਨ ਸੰਬੰਧੀ ਪਤਾ ਲੱਗਾ ਜਦੋਂ ਗੁਰੂ ਸਾਹਿਬ ਬਨਾਰਸ ਤੋਂ ਗਯਾ ਨੂੰ ਜਾ ਰਹੇ ਸਨ। ਉੱਤਰ ਤੋਂ ਆਉਣ ਵੇਲੇ ਸਸਾਰਾਮ ਨੂੰ ਬਿਹਾਰ ਦੇ ਮੁੱਖ-ਦੁਆਰ ਦੇ ਤੌਰ 'ਤੇ ਵੀ ਜਾਣਿਆ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਪੈੜਾਂ 'ਤੇ ਤੀਸਰੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਵਿਭਿੰਨ ਅਸਥਾਨਾਂ 'ਤੇ ਪੱਕੀ ਸੰਗਤ ਉਸਾਰਨ ਵੇਲੇ ਮਸੰਦ (ਪ੍ਰਚਾਰਕ) ਘੱਲੇ। ਸਸਾਰਾਮ ਵੱਲ ਇਕ ਫੱਗੂ ਨਾਮਕ ਮਸੰਦ ਘੱਲਿਆ, ਜਿਸ ਨੂੰ ਮਗਰੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਵੇਲੇ 'ਚਾਚਾ ਫੱਗੂ ਮੱਲ ਜੀ' ਦੇ ਨਾਮ ਨਾਲ ਪੁਕਾਰਿਆ ਜਾਂਦਾ ਸੀ। ਉਹ ਛੇ ਗੁਰੂ ਪਾਤਸ਼ਾਹਾਂ ਦੇ ਦਰਸ਼ਨ-ਦੀਦਾਰ ਕਰਨ ਪੱਖੋਂ ਸੁਭਾਗਾ ਸੀ। ਛੇ ਗੁਰੂ-ਸਾਹਿਬਾਨ ਦੇ ਦਰਸ਼ਨ ਕਰਨ ਦਾ ਖਾਸ-ਉਲ-ਖਾਸ ਮਾਣ ਇਸ ਤੋਂ ਪਹਿਲਾਂ ਸਿਰਫ਼ ਬਾਬਾ ਬੁੱਢਾ ਜੀ ਨੂੰ ਹੀ ਪ੍ਰਾਪਤ ਹੋਇਆ ਸੀ। ਸਸਾਰਾਮ ਦੇ ਸਥਾਨਕ ਲੋਕਾਂ ਵਿਚ ਉਨ੍ਹਾਂ ਦਾ ਮਹਾਨ ਤੇ ਡੂੰਘਾ ਸਤਿਕਾਰ ਹੈ।

ਕਿਹਾ ਜਾਂਦਾ ਹੈ ਕਿ ਬਨਾਰਸ ਤੋਂ ਪਟਨਾ ਸਾਹਿਬ ਨੂੰ ਜਾਂਦੇ ਵਕਤ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਸਾਰਾਮ ਵਿਖੇ ੨੧ ਦਿਨ ਮੁਕਾਮ ਕੀਤਾ। ਉਨ੍ਹਾਂ ਦੇ ਸੰਗ-ਸਾਥ ਹੋਰ ਸਾਧ-ਸੰਗਤ ਦੇ ਨਾਲ ਮਾਤਾ ਨਾਨਕੀ ਜੀ, ਗੁਰੂ ਜੀ ਦੇ ਮਹਿਲ ਅਥਵਾ ਸੁਪਤਨੀ ਗੁਜਰੀ

ਜੀ, ਬਾਬਾ ਕਿਰਪਾਲ ਜੀ (ਮਾਤਾ ਗੁਜਰੀ ਜੀ ਦੇ ਭਰਾ) ਸਨ। ਇਹ ਵੀ ਆਖਿਆ ਜਾਂਦਾ ਹੈ ਕਿ ਗੁਰੂ ਸਾਹਿਬ ਨੇ ਇੱਥੇ ਬਾਣੀ ਉਚਾਰਨ ਕੀਤੀ ਜੋ ਕਿ ਰਾਗ ਜੈਜਾਵੰਤੀ ਵਿਚ ਹੈ।

ਬਾਬਾ ਫੱਗੂ ਮੱਲ ਜੀ ਨੂੰ ਗੁਰੂ ਸਾਹਿਬ ਦੀ ਆਮਦ ਬਾਰੇ ਮਾਲੂਮ ਹੋਇਆ, ਇਸ ਲਈ ਉਨ੍ਹਾਂ ਨੇ ਇਸ ਅਸਥਾਨ 'ਤੇ ਇਕ ਵੱਡੇ ਪ੍ਰਵੇਸ਼ ਦੁਆਰ ਵਾਲਾ ਇਕ ਮਕਾਨ ਬਣਵਾ ਦਿੱਤਾ ਤਾਂ ਜੋ ਗੁਰੂ ਸਾਹਿਬ ਨਿਰਸੰਕੋਚ ਇਸ ਵਿਚ ਪਧਾਰ ਸਕਣ। ਗੁਰੂ ਜੀ ਘੋੜੇ 'ਤੇ ਅਸਵਾਰ ਹੋਏ ਬਾਬਾ ਫੱਗੂ ਮੱਲ ਜੀ ਦੀ ਕੁਟੀਆ 'ਚ ਪਧਾਰੇ ਤੇ ਪੁਕਾਰਿਆ ਕਿ, "ਚਾਚਾ ਜੀ, ਮੈਂ ਆ ਗਿਆ ਹਾਂ।" ਸਾਹਿਬਾਂ ਦੇ ਸਤਿਕਾਰ ਵਜੋਂ ਇਸ ਧਰਮੀ ਬਜ਼ੁਰਗ ਦੇ ਨੈਣਾਂ 'ਚੋਂ ਅੱਥਰੂ ਵਹਿਣ ਲੱਗੇ। ਇਸ ਕਰਕੇ ਸਸਾਰਾਮ ਦੀ ਸੰਗਤ ਵੱਲੋਂ ਆਪ ਨੂੰ 'ਚਾਚਾ ਜੀ' ਪੁਕਾਰਿਆ ਗਿਆ। ਹਜ਼ਾਰਾਂ ਹੀ ਸਿੱਖ ਆਏ ਤੇ ਉਨ੍ਹਾਂ ਨੇ ਗੁਰੂ ਜੀ ਦੇ ਸਤਿਸੰਗ ਦੀ ਹਾਜ਼ਰੀ ਭਰੀ। ਗੁਰੂ ਜੀ ਅਤੇ ਸੰਗਤ ਪ੍ਰਤੀ ਸ਼ਰਧਾ-ਸਤਿਕਾਰ ਵਜੋਂ ਸਥਾਨਕ ਰਾਜਿਆਂ ਅਤੇ ਜ਼ਿਮੀਂਦਾਰਾਂ ਨੇ ਦਸਵੰਧ ਵਜੋਂ ਮੁੱਲਵਾਨ ਵਸਤਾਂ ਭੇਟ ਕੀਤੀਆਂ। ਲੋਕ-ਗਾਥਾ ਮੁਤਾਬਿਕ ਗੁਰੂ ਜੀ ਨੇ ਇਕ ਬਜ਼ੁਰਗ ਮਾਤਾ ਦੇ ਘਰੋਂ ਇਕ ਬੇਰ ਲਿਆ ਕੇ ਇਸ ਨੂੰ ਚਾਚਾ ਜੀ ਦੀ ਕੁਟੀਆ ਦੇ ਸਾਹਮਣੇ ਜ਼ਮੀਨ ਵਿਚ ਬੀਜ ਦਿੱਤਾ। ਸਥਾਨਕ ਵਿਸ਼ਵਾਸ ਤੁਰਿਆ ਆਉਂਦਾ ਹੈ ਕਿ ੩੫੦ ਵਰ੍ਹਿਆਂ ਦੀ ਪੁਰਾਣੀ ਬੇਰੀ ਇਕ ਵਿਸ਼ਾਲ ਦਰਖ਼ਤ ਦੇ ਰੂਪ ਵਿਚ ਅੱਜ ਵੀ ਮੌਜੂਦ ਹੈ। ਸਮਝਿਆ ਜਾਂਦਾ ਹੈ ਕਿ ਗੁਰੂ ਜੀ ਦੀ ਸਸਾਰਾਮ ਦੀ ਪ੍ਰਚਾਰ-ਫੇਰੀ ਦੌਰਾਨ ਇੱਥੇ ਵੱਡੀ ਗਿਣਤੀ ਵਿਚ ਸਿੱਖ ਮੌਜੂਦ ਸਨ।

ਸਸਾਰਾਮ ਦੀ ਗੁਰੂ ਜੀ ਦੀ ਉਪਰੋਕਤ ਪ੍ਰਚਾਰ-ਫੇਰੀ ਅਤੇ ਚਾਚਾ ਫੱਗੂ ਮੱਲ ਜੀ ਬਾਰੇ ਕੁਝ ਵੇਰਵੇ ਹੇਠਾਂ ਦਿੱਤੇ ਜਾ ਰਹੇ ਹਨ:

੧. ਤਵਾਰੀਖ ਖਾਲਸਾ ਵਿਚ ਸਫ਼ਾ ਨੰ: ੮੩੮, ਗੁਰੂ ੯ ਹਿੱਸਾ ੧. ਕ੍ਰਿਤ ਭਾਈ ਗਿਆਨ ਸਿੰਘ ੨. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਜਿਲਦ ਅਠਵੀਂ, ਸਫ਼ਾ ੩੪੫ ਤੋਂ, ਰਾਸ ੧੧, ਅਧਿਆਇ ੫੫ 'ਸਸਾਰਾਮ ਚਾਚੇ ਫੱਗੂ ਦੇ ਘਰ' ਦੇ ਸਿਰਲੇਖ ਅਧੀਨ ਅਤੇ ਰਾਸ ੧੧ ਅਧਿਆਇ ੫੬ ਸਫ਼ਾ ੩੫੧ "ਸਸਾਰਾਮ ਡੇਰਾ, ਬੇਰੀ, ਬਾਗ ਵਿਚ ਨਿਵਾਸ" ਕ੍ਰਿਤ ਭਾਈ ਕਾਨ੍ਹ ਸਿੰਘ ਨਾਭਾ।

ਉਨ੍ਹਾਂ ਵਿਚ ਵਧੇਰੇ ਅਗਰਹਾਰੀ ਹਨ; ਕੁਝ ਕਸੇਰਾ, ਸੋਨਾਰ, ਕੇਸਰੀ, ਪੱਸੀ, ਚੌਧਰੀ, ਤੇਲੀ, ਘੁਮਾਰ, ਕਿਓਰੀ ਅਤੇ ਹੋਰ ਵਰਗ ਵਾਲੇ ਸਿੱਖ ਹਨ। ਅਗਰਹਾਰੀ ਜਿੱਥੇ ਵੀ ਗਏ ਜਿਵੇਂ ਕਿ ਕਾਰੋਬਾਰ ਅਤੇ ਵਪਾਰ ਵਾਸਤੇ ਗਯਾ, ਹੰਟਰਗੰਜ, (ਕੇਂਡਲੀ ਅਤੇ ਚਿੱਟੀ ਪਿੰਡਾਂ 'ਚ), ਪਟਨਾ, ਕਠਿਆਰ, ਢਾਕਾ, ਕੋਲਕਾਤਾ ਆਦਿ ਜਿਹੇ ਭਾਰਤ ਦੇ ਪੂਰਬੀ ਹਿੱਸੇ ਵਿਚ ਉੱਥੇ-ਉੱਥੇ ਹੀ ਉਹ ਗੁਰਦੁਆਰੇ ਸਾਹਿਬਾਨ, ਸੰਗਤਾਂ ਅਤੇ ਹੋਰ ਸਿੱਖ-ਸੰਸਥਾਵਾਂ ਨੂੰ ਬਣਾ ਕੇ ਸਿੱਖ-ਸੱਭਿਆਚਾਰ ਨਾਲ ਜੁੜੇ ਰਹੇ।

ਅਗਰਹਾਰੀ ਸਿੱਖ ਸਿਰਫ ਪੂਰਬ ਵਾਲੇ ਪਾਸੇ ਹੀ ਨਹੀਂ ਆਏ, ਉਹ ਉੱਤਰ ਪ੍ਰਦੇਸ਼ ਦੇ ਕੁਝ ਹਿੱਸਿਆਂ ਵਿਚ ਵੀ ਮੌਜੂਦ ਹਨ। ਦੋ ਸੌ ਕੁ ਸਾਲ ਪਹਿਲਾਂ ਦਾ ਵਾਕਿਆ ਹੈ ਜਦੋਂ ਉਹ ਸਸਾਰਾਮ ਤੋਂ ਜ਼ਿਲ੍ਹਾ ਸੋਨਬਦਰ ਸਿਕੁਨੀ ਵਿਚਲੇ ਢੁਡੀ, ਮੇਓਲਪੁਰ ਅਤੇ ਰੇਨੂਕੋਟ ਗਏ। ਅਹਰੋਰਾ ਵਿਚ ਇਕ ਗੁਰਦੁਆਰਾ ਸਾਹਿਬ ਹੈ। ਇਸ ਇਲਾਕੇ ਵਿਚਲੇ ਕੁਝ ਅਗਰਹਾਰੀ ਸਿੱਖ ਸਸਾਰਾਮ ਨੂੰ ਆਪਣੇ ਟਿਕਾਣੇ ਵਜੋਂ ਨਹੀਂ ਰੱਖ ਰਹੇ। ਮੇਓਲਪੁਰ ਵਿਚ ਇਕ ਅਗਰਹਾਰੀ ਸਿੱਖ ਸ. ਗੁਰਦਿਆਲ ਸਿੰਘ ਨੇ ਰੇਨੂਕੋਟ ਦੇ ਪੰਜਾਬੀ ਸਿੱਖਾਂ ਦੀ ਭਰਵੀਂ ਮਦਦ ਲੈ ਕੇ ਇਕ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾਈ। ਢੁਡੀ ਵਿਚ, ਗ਼ੈਰ-ਸਿੱਖ ਗੁਰਦੁਆਰਾ ਸਾਹਿਬ ਦੀਆਂ ਹਾਜ਼ਰੀਆਂ ਭਰਦੇ ਸੇਵਾ ਕਮਾਉਂਦੇ ਹਨ। ਸਿੱਖਾਂ ਸਮੇਤ ਸਸਾਰਾਮ ਦੇ ਲੋਕਾਂ ਦੀ ਸਥਾਨਕ ਬੋਲੀ 'ਭੋਜਪੁਰੀ' ਹੈ, ਪਰੰਤੂ ਉਹ ਸਦਾ ਹੀ ਪੰਜਾਬੀ ਬੋਲਣ ਦੀ ਕੋਸ਼ਿਸ਼ ਕਰਦੇ ਹਨ, ਉਨ੍ਹਾਂ ਵਿੱਚੋਂ ਕਈਆਂ ਦੀ ਪੰਜਾਬੀ ਬੋਲੀ ਉੱਤੇ ਉਥੋਂ ਦੀ ਸਥਾਨਕ ਬੋਲੀ ਦੇ ਉਚਾਰਣ ਦਾ ਪ੍ਰਭਾਵ ਵੀ ਵੇਖਿਆ ਜਾ ਸਕਦਾ ਹੈ। ਦਰਅਸਲ ਉਨ੍ਹਾਂ ਨੂੰ ਗਿਆਨ ਹੈ ਕਿ ਗੁਰਮੁਖੀ ਦੇ ਮਾਧਿਅਮ ਦੁਆਰਾ ਉਨ੍ਹਾਂ ਆਪਣੇ ਪਿਆਰੇ ਗੁਰੂ ਸਾਹਿਬਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਉਪਦੇਸ਼ ਤਕ ਆਪਣੀ ਸੁਖਾਲੀ ਪਹੁੰਚ ਕਰ ਸਕਦੇ ਹਨ। ਵੇਖਣ ਵਾਲੀ ਗੱਲ ਇਹ ਹੈ ਕਿ ਉਨ੍ਹਾਂ ਦੀਆਂ ਵਪਾਰਕ ਕੜੀਆਂ ਦਾ ਸਦਕਾ ਪੰਜਾਬ ਦੇ ਖੱਤਰੀਆਂ ਅਤੇ ਅਗਰਹਾਰੀਆਂ ਦਾ ਸੰਬੰਧ ਸੀ। ਜਦੋਂ ਖੱਤਰੀ ਪੂਰਬ ਵੱਲ ਨੂੰ ਤੁਰੇ, ਅਗਰਹਾਰੀ ਵੀ ਉਨ੍ਹਾਂ ਦੇ ਨਾਲ-ਨਾਲ ਚੱਲੇ। ਇਹ ਵੀ ਇਕ ਵੱਡਾ ਕਾਰਨ ਹੈ ਜੋ ਅਗਰਹਾਰੀਆਂ ਨੂੰ ਕੋਲਕਾਤੇ ਲੈ ਗਿਆ। ਕੋਲਕਾਤਾ ਵਿਚ ਕੀਰਤੀ ਪ੍ਰਾਪਤ ਖੱਤਰੀ ਵਪਾਰੀਆਂ ਓਮੀਚੰਦ ਅਤੇ ਰਾਜਾ ਹਜ਼ੂਰੀ ਮੱਲ ਨੇ ਅਗਰਹਾਰੀ ਸਿੱਖਾਂ ਦੇ ਨਾਲ ਰਲ ਕੇ ਗੁਰਦੁਆਰੇ ਸਾਹਿਬਾਨ (ਗੁਰਦੁਆਰਾ ਬੜੀ ਸਿੱਖ ਸੰਗਤ ਅਤੇ ਗੁਰਦੁਆਰਾ ਛੋਟੀ ਸਿੱਖ ਸੰਗਤ) ਉਸਾਰੇ। ਇਹ ਵੀ ਆਖਿਆ ਜਾਂਦਾ ਹੈ ਕਿ ਖੱਤਰੀ ਵਪਾਰੀ ਸਸਾਰਾਮ 'ਚ ਰਹਿੰਦੇ ਸਨ। ਗੁਰੂ ਸਾਹਿਬ ਦੀ ਪ੍ਰਚਾਰ-ਫੇਰੀ ਦੌਰਾਨ ਇਹ ਉਹੀ ਸਨ ਜਿਨ੍ਹਾਂ ਨੇ ਕਿ ਆਪਣੇ-ਆਪ ਨੂੰ ਉਨ੍ਹਾਂ ਨਾਲੋਂ ਉਚੇਰੇ ਥਾਂ ਸੋਚਦਿਆਂ ਹੋਇਆਂ ਅਗਰਹਾਰੀਆਂ ਨੂੰ ਗੁਰੂ ਜੀ ਦਾ ਸਵਾਗਤ ਕਰਨ ਘੱਲਿਆ। ਗੁਰੂ ਸਾਹਿਬ ਨੇ ਅਗਰਹਾਰੀ ਸਿੱਖਾਂ 'ਤੇ ਕਿਰਪਾ-ਬਖ਼ਸ਼ਿਸ਼ ਕੀਤੀ ਜੋ ਕਿ ਹਾਲੇ ਵੀ ਅੱਜ ਬਿਹਤਰ ਢੰਗ ਨਾਲ ਜ਼ਿੰਦਗੀ ਬਸਰ ਕਰ ਰਹੇ ਹਨ ਅਤੇ ਉਨ੍ਹਾਂ ਦਾ ਅੰਸ-ਬੰਸ ਕਈ ਗੁਣਾਂ ਵਧਿਆ-ਫੁਲਿਆ ਹੈ, ਜਦੋਂ ਕਿ ਗੁਰੂ ਜੀ ਦੂਜੇ ਪਾਸੇ ਖੱਤਰੀਆਂ ਨਾਲ ਖੁਸ਼ ਨਹੀਂ ਹੋਏ ਸਨ। ਖੱਤਰੀ ਹੌਲੀ-ਹੌਲੀ ਹਾਸ਼ੀਏ ਵੱਲ ਧੱਕੇ ਗਏ ਅਤੇ ਉੱਥੇ ਸਿਰਫ਼ ਦੋ-ਤਿੰਨ ਹੀ ਪਰਵਾਰ ਉਹ ਵੀ ਬਹੁਤ ਹੀ ਕਰੁਣਾਮਈ ਦਸ਼ਾ 'ਚ ਰਹਿ ਰਹੇ ਹਨ।

ਅਗਰਹਾਰੀ ਸਿੱਖ ਵਪਾਰੀਆਂ ਦੇ ਤੌਰ 'ਤੇ ਲੱਗਭਗ ਚਾਰ-ਸਾਢੇ ਚਾਰ ਸੌ ਸਾਲ ਪਹਿਲਾਂ ਸਸਾਰਾਮ ਵਿਚ ਵੱਸੇ ਹਨ। ਉਹ ਅਗਰਹਾਰੀ ਕਿਉਂ ਕਹਾਉਂਦੇ ਹਨ ਇਸ ਦੇ ਬਾਰੇ ਵੱਖ-ਵੱਖ ਵਿਚਾਰ ਮਿਲਦੇ ਹਨ। ਇਹ ਵਿਚਾਰ ਹੇਠ ਲਿਖੇ ਅਨੁਸਾਰ ਸ਼੍ਰੇਣੀਬਧ

ਹਨ:

੧) ਉਹ ਆਗਰੇ ਤੋਂ ਆਏ ਅਤੇ ਕੁਝ ਆਖਦੇ ਹਨ ਕਿ ਉਹ ਉੱਤਰ ਪ੍ਰਦੇਸ਼ ਵਿਚਲੇ ਅਮਰੋਹਾ ਤੋਂ ਆਏ।

੨) ਅਗਰਹਾਰੀ ਅੱਗਰਵਾਲਾਂ ਵਾਂਗ ਮਹਾਰਾਜਾ ਅਗਰਸੇਨ ਦੇ ਉਤਰਾਧਿਕਾਰੀ ਹਨ।

੩) ਇਕ ਹੋਰ ਮਤ ਦਾ ਕਹਿਣਾ ਹੈ ਕਿ ਉਹ ਅਗਰਬੱਤੀ ਦਾ ਵਪਾਰ ਕਰਦੇ ਸਨ, ਜਿਸ ਕਰਕੇ ਉਹ ਅਗਰਹਾਰੀ ਕਹਾਏ।

ਲੇਖਕ ਨੇ ਕੁਝ ਪ੍ਰਸਿੱਧ ਅਤੇ ਪੜ੍ਹੇ-ਲਿਖੇ ਅਗਰਹਾਰੀ ਸਿੱਖਾਂ ਨਾਲ ਇਸ ਨੁਕਤੇ ’ਤੇ ਵਿਚਾਰ-ਚਰਚਾ ਚਲਾਈ। ਕੁਝ ਨੇ ਉੱਪਰ ਅੰਕਿਤ ਪਹਿਲੇ ਮਤ ਨਾਲ ਸੱਚ ਹੋਣ ਦਾ ਦਾਅਵਾ ਜਤਾਇਆ ਪਰੰਤੂ ਕਈ ਪਹਿਲੇ ਅਤੇ ਦੂਸਰੇ ਮਤ ਨਾਲ ਜੁੜੇ ਰਹੇ। ਤੀਸਰੇ ਮਤ ਨੂੰ ਉਨ੍ਹਾਂ ’ਚੋਂ ਬਹੁਤਿਆਂ ਨੇ ਮੂਲੋਂ ਹੀ ਰੱਦ ਕਰ ਦਿੱਤਾ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਦੇ ਪ੍ਰਚਾਰ ਦਾ ਸਦਕਾ ਸਥਾਨਕ ਸਮੁਦਾਵਾਂ ਖਾਸ ਕਰਕੇ ਅਗਰਹਾਰੀਆਂ ਵਿਚ ਸਿੱਖੀ ਦਾ ਸੰਬੰਧ ਮਜ਼ਬੂਤ ਹੋਇਆ। ਮੈਂ ਸੁਣਿਆ ਸੀ ਕਿ ਸਾਸਰਾਮ ਵਿਚ ਸਿਰਫ਼ ਅਗਰਹਾਰੀ ਸਿੱਖ ਹੀ ਰਹਿੰਦੇ ਸਨ, ਪਰ ਮੈਂ ਹੈਰਾਨ ਹੋਇਆ ਜਦੋਂ ਮੈਂ ਡਿੱਠਾ ਕਿ ਇਕ ਬਾਹਰੀ ਸਾਦਾ ਪਹਿਚਾਣ ਦੇ ਥੱਲੇ ਇਕ ਬਹੁਪਰਤੀ ਪਹਿਚਾਣ ਹੈ ਅਤੇ ਕਿੱਦਾਂ ਸਿੱਖੀ ਦੀਆਂ ਬਹੁਪੱਖੀ ਤਣੀਆਂ ਨਿਰੰਤਰ ਵਿਗਾਸ ਕਰਦੀਆਂ ਹੈਨ ਅਤੇ ਇਕ ਕਿਲੋਮੀਟਰ ਦੇ ਵਿਚ ਗੂੜ੍ਹ ਸ਼ਿਸ਼ ਜਾਂ ਸਿੱਖ ਹਾਸਲ ਕਰਦੀਆਂ ਹਨ। ਇਸ ਨੇ ਇਸ ਇਲਾਕੇ ਵਿਚ ਵੱਡਾ ਅਸਰ ਪਾਇਆ। ਸਾਸਰਾਮ ਦੇ ਬਹੁਤੇ ਲੋਕ ਆਪਣੀ ਜ਼ਿੰਦਗੀ ਵਿਚ ਆਉਣ ਵਾਲੀ ਕਿਸੇ ਦੁੱਖ ਜਾਂ ਖੁਸ਼ੀ ਦੀ ਘੜੀ ਵਿਚ ਗੁਰਦੁਆਰਾ ਸਾਹਿਬ ਵਿਖੇ ਅਕਾਲ ਪੁਰਖ ਨੂੰ ਸ਼ਰਧਾ-ਸਤਿਕਾਰ ਪ੍ਰਗਟਾਉਣ ਆਉਂਦੇ ਹਨ। ਉਹ ਗੁਰੂ ਸਾਹਿਬਾਨ ਅਤੇ ਗੁਰਦੁਆਰਿਆਂ ਵਾਸਤੇ ਵੱਡਾ ਸਤਿਕਾਰ ਰੱਖਦੇ ਹਨ। ਇੱਥੇ ਸਿੱਖ-ਸੱਭਿਆਚਾਰ ਦਾ ਵੱਡਾ ਅਸਰ ਵੇਖਿਆ ਜਾਂਦਾ ਹੈ, ਜੋ ਕਿ ਪੂਰਬੀ ਭਾਰਤ ਦੇ ਹੋਰ ਕਿਸੇ ਵੀ ਕਸਬੇ ਜਾਂ ਸ਼ਹਿਰ ’ਚੋਂ ਮਸਾਂ ਹੀ ਲੱਭਦੈ। ਸਥਾਨਕ ਅਰਥ-ਵਿਵਸਥਾ ਦੇ ਖੇਤਰ ਵਿਚ ਅਗਰਹਾਰੀ ਸਿੱਖਾਂ ਦੀ ਮੌਜੂਦਗੀ ਮਹਿਸੂਸ ਹੁੰਦੀ ਹੈ। ਉਹ ਥੋਕ ਬਾਜ਼ਾਰ ’ਚ ਹਾਵੀ ਹਨ ਜੋ ਕਿ ਬਹੁਤ ਹੀ ਹੈਰਾਨੀ ’ਤੇ ਖੁਸ਼ੀ ਵਾਲੀ ਗੱਲ ਹੈ। ਉਨ੍ਹਾਂ ਵੱਲੋਂ ਕੱਪੜਾ, ਅੰਨ-ਦਾਣਾ, ਹਾਰਡਵੇਅਰ, ਬੰਬ (ਜੋ ਕਿ ਖਾਣ-ਧਮਾਕੇ ਵਾਸਤੇ ਵਰਤੇ ਜਾਂਦੇ ਹਨ), ਡੇਅਰੀ ਪਦਾਰਥ (ਘਿਉ, ਦੁੱਧ ਵਗੈਰਾ) ਬੇਕਰੀ ਅਤੇ ਕਈ ਦੂਸਰੀਆਂ ਤਿਆਰ ਕੀਤੀਆਂ ਵਸਤਾਂ ਦਾ ਵਪਾਰ ਕੀਤਾ ਜਾਂਦਾ ਹੈ। ਉਨ੍ਹਾਂ ਦੀਆਂ ਮਾਰਕੀਟਾਂ ਮੁੱਖ ਤੌਰ ’ਤੇ ਜਾਨੀ ਬਾਜ਼ਾਰ, ਗੁਰਦੁਆਰਾ ਰੋਡ, ਗੋਲਾ, ਧਰਮਸ਼ਾਲਾ ਰੋਡ, ਮਹਾਜਨ ਟੋਲੀ ਅਤੇ ਕਈ ਹੋਰ ਥਾਈਂ ਹਨ। ਮੁੱਖ ਵਿਸ਼ੇਸ਼ਤਾ ਇਹ ਹੈ ਕਿ ਉਹ ਕੋਲਕਾਤਾ ਵਿਚਲੇ ਆਪਣੇ ਬਰਾਬਰ ਦੇ ਵਪਾਰੀਆਂ ਨਾਲੋਂ ਮਾਇਕ ਤੌਰ ’ਤੇ ਬਹੁਤ ਬਿਹਤਰ ਹਨ।

ਜਿਵੇਂ ਕਿ ਕੋਲਕਾਤਾ ਵਿਚ ਡਾ. ਹਿਮਾਦਰੀ ਬੈਨਰਜੀ ਹੋਰਾਂ ਨਾਲ ਚਰਚਾ ਹੋਈ ਅਤੇ ਮੇਰਾ ਆਪਣਾ ਲੰਬਾ ਅਨੁਭਵ ਵੀ ਇਹੀ ਦੱਸਦਾ ਹੈ ਕਿ ਉਹ ਇਕ ਦੁਖਦਾਇਕ ਜੀਵਨ ਬਸਰ ਕਰਦੇ ਹਨ। ਉਨ੍ਹਾਂ ਅੰਦਰ ਆਪਣੇ ਪੂਰਵਜਾਂ ਵਾਲੀ ਹਿੰਮਤ-ਦਲੇਰੀ ਦੀ ਘਾਟ ਹੈ ਅਤੇ ਉਹ ਇਸ ਦੇ ਬਸਤੀਵਾਦੀ ਅਤੀਤ ਦੇ ਸੁਹਜ ਦੇ ਭਰਮਾਂ-ਭੁਲੇਖਿਆਂ ਵਿਚ ਜੀਂਦੇ-ਥੀਂਦੇ ਹਨ। ਸਸਾਰਾਮ 'ਚ ਬਹੁਤੇ ਸਿੱਖਾਂ ਦੇ ਸਾਰੇ ਸੁਖਾਂ-ਸੁਵਿਧਾਵਾਂ ਤੇ ਉਪਕਰਣਾਂ, ਸਾਜ-ਸਾਮਾਨ ਨਾਲ ਸੁਸੱਜਿਤ ਆਧੁਨਿਕ ਤਰਜ਼ ਦੇ ਆਪਣੇ ਮਕਾਨ ਹਨ। ਸਸਾਰਾਮ ਦੇ ਸਿੱਖ ਸਾਰੇ ਭਾਰਤ ਵਿਚ ਖਿੱਲਰੇ ਪਏ ਹਨ ਅਤੇ ਕਿਸੇ ਵੀ ਜਗ੍ਹਾ ਬਿਹਤਰ ਨੌਕਰੀ, ਅਧਿਐਨ ਅਤੇ ਮੌਕਿਆਂ ਵਾਸਤੇ ਹਮੇਸ਼ਾਂ ਹੀ ਜਾਣ ਦੇ ਇੱਛੁਕ ਹਨ। ਉਹ ਬਹੁਤ ਹੀ ਗਤੀਸ਼ੀਲ ਹਨ। ਉਨ੍ਹਾਂ ਦੇ ਬੱਚੇ ਬਹੁਤ ਚੰਗੀ ਵਿੱਦਿਆ ਪ੍ਰਾਪਤ ਕਰ ਰਹੇ ਹਨ। ਕਈ ਰੇਲ ਵਿਭਾਗ, ਆਮਦਨ ਟੈਕਸ, ਵਿੱਦਿਆ ਅਤੇ ਖੇਡ ਆਦਿ ਵਿਭਾਗਾਂ 'ਚ ਨੌਕਰੀਆਂ ਕਰਦੇ ਹਨ। ਕਈ ਇੰਜੀਨੀਅਰ, ਡਾਕਟਰ, ਅਕਾਊਂਟੈਂਟ ਆਦਿ ਬਣ ਚੁੱਕੇ ਹਨ ਅਤੇ ਦਿੱਲੀ, ਚੰਡੀਗੜ੍ਹ, ਮੁੰਬਈ, ਹੈਦਰਾਬਾਦ ਅਤੇ ਬੰਗਲੌਰ ਆਦਿ ਵਿਕਾਸ-ਪੁਲਾਂਘਾਂ ਪੁੱਟਦੇ ਸ਼ਹਿਰਾਂ ਵਿਚ ਚੰਗੇ ਵੱਸਦੇ-ਰੱਸਦੇ ਹਨ। ਉਹ ਸਸਾਰਾਮ ਵਿਚਲੇ ਦੂਸਰੇ ਲੋਕਾਂ ਨਾਲੋਂ ਸਰੀਰਿਕ ਤੌਰ 'ਤੇ ਤਾਕਤਵਰ ਹਨ।

ਇਸ ਨਗਰ ਵਿਚ ਲਗਭਗ ਦਸ ਗੁਰਦੁਆਰਾ ਸਾਹਿਬਾਨ ਅਤੇ ਉਦਾਸੀਆਂ ਦੇ ਡੇਰੇ ਹਨ। ਬਹੁਤੇ ਗੁਰਦੁਆਰਾ ਸਾਹਿਬਾਨ ਤੇ ਡੇਰੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਾਵਨ ਸਿਮਰਤੀ ਵਿਚ ਉਸਾਰੇ ਗਏ ਹਨ। ਗੁਰੂ ਪਾਤਸ਼ਾਹ ਜੀ ਜਿੱਥੇ ਵੀ ਗਏ ਉਨ੍ਹਾਂ ਨੇ ਸੰਗਤਾਂ ਸਥਾਪਿਤ ਕੀਤੀਆਂ। ਗੁਰਦੁਆਰਾ ਸਾਹਿਬਾਨ ਹੇਠ ਲਿਖੇ ਅਨੁਸਾਰ ਹਨ:

**੧. ਗੁਰਦੁਆਰਾ ਚਾਚਾ ਫੱਗੂ ਮੱਲ ਜੀ:** ਇਹ ਸਭ ਤੋਂ ਵੱਧ ਮਹੱਤਵਪੂਰਨ ਇਤਿਹਾਸਕ ਗੁਰਦੁਆਰਾ ਸਾਹਿਬ ਹੈ ਜੋ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਇੱਥੇ ਰੁਕਣ ਦੀ ਯਾਦ ਵਿਚ ਸਥਾਪਿਤ ਹੈ। ਉਨ੍ਹਾਂ ਸਸਾਰਾਮ ਦੀ ਸੰਗਤ ਨੂੰ ਪ੍ਰਚਾਰਿਆ। ਜਿਵੇਂ ਕਿ ਸਥਾਨਕ ਲੋਕਾਂ ਤੋਂ ਸੁਣਦੇ ਹਾਂ ਕਿ ਇਸ ਨੂੰ ਗੁਰਦੁਆਰਾ 'ਚਹੁ ਵਰਣੀ' ਯਾਨੀ ਸਾਰੀਆਂ ਜਾਤਾਂ ਲਈ ਗੁਰਦੁਆਰਾ ਕਰਕੇ ਵੀ ਜਾਣਿਆ ਜਾਂਦਾ ਹੈ (ਸਿੱਖ ਜਾਤ-ਪਾਤ ਨੂੰ ਨਾ ਮੰਨਣ ਵਾਲਾ ਸਮੁਦਾਇ ਹੈ ਪਰ ਮਾੜੀ ਗੱਲ ਹੈ ਕਿ ਅਸੀਂ ਅਜੇ ਵੀ ਜਾਤ ਦੀਆਂ ਰੋਕਾਂ-ਰੁਕਾਵਟਾਂ ਤੋੜਨ ਦੇ ਯੋਗ ਨਹੀਂ ਹੋਏ)। ਗੁਰਦੁਆਰਾ ਸਾਹਿਬ ਦੇ ਜਥੇਦਾਰ ਗਿਆਨੀ ਸਰਬਜੀਤ ਸਿੰਘ ਖਾਲਸਾ ਇਕ ਸਮਰਪਿਤ ਸਿੱਖ ਹਨ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਰਯਾਦਾ ਨੂੰ ਤਨੋਂ-ਮਨੋਂ ਮੰਨਣ ਵਾਲੇ ਹਨ। ਦੂਸਰੀ ਨੌਜਵਾਨ ਪੀੜ੍ਹੀ 'ਚੋਂ ਪ੍ਰਧਾਨ ਰਜਿੰਦਰ ਸਿੰਘ ਹਨ। ਗੁਰਦੁਆਰਾ ਸਾਹਿਬ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਰਯਾਦਾ ਲਾਗੂ ਹੈ। ਬਾਬਾ ਹਰਬੰਸ ਸਿੰਘ ਜੀ ਕਾਰ-ਸੇਵਾ ਵਾਲਿਆਂ (ਨਵੀਂ ਦਿੱਲੀ) ਦੀ ਦੇਖ-ਰੇਖ ਅਧੀਨ ਨਵੇਂ ਗੁਰਦੁਆਰਾ ਸਾਹਿਬ ਦੀ ਉਸਾਰੀ ਹੋ ਰਹੀ ਹੈ।

**੨. ਗੁਰਦੁਆਰਾ ਟਕਸਾਲ ਸੰਗਤ :** ਇਹ ਗੁਰਦੁਆਰਾ ਸਾਹਿਬ ਬਹੁਤ ਮਹੱਤਵਪੂਰਨ

ਹੈ। ਕਹਿੰਦੇ ਹਨ ਕਿ ਜਿਸ ਅਸਥਾਨ ’ਤੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ, ਉੱਥੇ ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣੇ ਮੁਬਾਰਕ ਚਰਨ ਪਾਏ, ਉਸ ਵਕਤ ਉੱਥੇ ਤੰਮਾਕੂ ਦੀ ਖੇਤੀ ਹੁੰਦੀ ਸੀ। ਗੁਰੂ ਜੀ ਦਾ ਘੋੜਾ ਉਸ ਜਗ੍ਹਾ ਰੁਕ ਗਿਆ। ਗੁਰੂ ਜੀ ਨੇ ਇੱਥੇ ਲੋਕਾਂ ਨੂੰ ਤੰਮਾਕੂ ਨਾ ਬੀਜਣ ਦੀ ਪ੍ਰੇਰਨਾ ਕੀਤੀ। ਇਹ ਜ਼ਮੀਨ ਭਾਈ ਅਚਲ ਜੀ ਅਤੇ ਮਾਤਾ ਜੀਤੋ ਜੀ ਦੀ ਸੀ। ਇੱਥੇ ਸਤਿਗੁਰਾਂ ਨੇ ਹੀ ਸੰਗਤ ਨੂੰ ਗੁਰਦੁਆਰਾ ਸਾਹਿਬ ਉਸਾਰਨ ਅਤੇ ਇਸ ਦਾ ਨਾਮ ‘ਟਕਸਾਲ ਸੰਗਤ’ ਰੱਖਣ ਵਾਸਤੇ ਬਚਨ ਕੀਤੇ। ਇਸ ਜ਼ਮੀਨ ਦੇ ਮਾਲਕਾਂ ਨੇ ਗੁਰਦੁਆਰਾ ਸਾਹਿਬ ਉਸਾਰਨ ਵਾਸਤੇ ਆਪਣੀ ਜ਼ਮੀਨ ਦਾਨ ਕਰ ਦਿੱਤੀ। ਇਕ ੧੫-ਮੈਂਬਰੀ ਕਮੇਟੀ ਬਣੀ ਹੋਈ ਹੈ ਅਤੇ ਇਹ ਅਗਰਹਾਰੀ ਸਿੱਖਾਂ ਦੀ ਇਕ-ਮਾਤਰ ਵਿਸ਼ਿਸ਼ਟ ਕਮੇਟੀ ਦੁਆਰਾ ਸੰਚਾਲਿਤ ਕੀਤੀ ਜਾਂਦੀ ਹੈ। ਇਸ ਗੁਰਦੁਆਰਾ ਸਾਹਿਬ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਨਾਲ ਸੰਬੰਧਿਤ ਦੱਸਿਆ ਜਾਂਦਾ ਹੈ। ਇੱਥੇ ਇਸਪਾਤ ਦਾ ਇਕ ਤੀਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਜੀਤੋ ਜੀ ਦੀ ਇਕ ਦੁਰਲੱਭ ਤਸਵੀਰ ਸਹਿਤ ਮੌਜੂਦ ਹੈ। ਬਾਬਾ ਰਘੁਵੀਰ ਸਿੰਘ ਜੀ ਕਿ ਕਨਖਲ ਹਰਿਦੁਆਰ ਦੇ ਨਿਰਮਲੇ ਸੰਤ ਹਨ, ਇਕ ਨਵਾਂ ਗੁਰਦੁਆਰਾ ਸਾਹਿਬ ਉਨ੍ਹਾਂ ਦੀ ਦੇਖ-ਰੇਖ ਥੱਲੇ ਬਣਿਆ ਹੈ।

**੩. ਗੁਰਦੁਆਰਾ ਪੁਰਾਣਾ ਗੁਰੂ ਕਾ ਬਾਗ :** ਇਸ ਜਗ੍ਹਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਰਬ-ਸ਼ਕਤੀਮਾਨ ਅਕਾਲ ਪੁਰਖ ਦਾ ਸੰਦੇਸ਼ ਵੰਡਿਆ ਤੇ ਪ੍ਰਚਾਰਿਆ ਕਰਦੇ ਸਨ। ਵਰਤਮਾਨ ਸਮੇਂ ਇਹ ੫੨ ਵਿਘਿਆਂ ਦੇ ਇਕ ਵੱਡੇ ਬਾਗ਼ ਸਹਿਤ ਉਦਾਸੀਆਂ ਦਾ ਡੇਰਾ ਹੈ। ਸਤਿਗੁਰੂ ਜੀ ਇੱਥੇ ਸੰਨ ੧੬੬੦ ਈ: ਵਿਚ ਆਏ। ਇਸ ਬਾਗ਼ ਦੀ ਮਾਲਕੀ ਖਾਨਖਾਹ ਨਾਮਕ ਨਵਾਬ ਦੀ ਸੀ। ਕਹਿੰਦੇ ਹਨ ਕਿ ਇਸ ਬਾਗ਼ ਦੀ ਦਸ਼ਾ ਮੈਲੀ-ਕੁਚੈਲੀ ਤੇ ਖੁਸ਼ਕੀ ਭਰੀ ਸੀ। ਗੁਰੂ ਮਹਾਰਾਜ ਦੀ ਆਮਦ ਦਾ ਸਦਕਾ ਇਹ ਹਰਿਆਵਲੀ ਨਾਲ ਵਰੋਸਾਇਆ ਗਿਆ। ਮਾਨੋ ਮ੍ਰਿਤਕ ਬਾਗ਼ ਵਿਚ ਜਾਨ ਪੈ ਗਈ ਹੋਵੇ। ਇੱਥੇ ਇਕ ਪੁਰਾਣਾ ਦਰਖ਼ਤ ਮੌਜੂਦ ਹੈ ਜਿੱਥੇ ਗੁਰੂ ਸਾਹਿਬ ਨੇ ਆਪਣਾ ਘੋੜਾ ਬੰਨ੍ਹਿਆ ਸੀ; ਇਕ ਸੀਤਲ ਜਲ ਨਾਲ ਭਰਿਆ ਖੂਹ ਹੈ। ਹਿੰਦੂ ਅਤੇ ਸਿੱਖ ਦੋਨਾਂ ਸਮੁਦਾਵਾਂ ਦੀ ਸੰਗਤ ਗੁਰੂ ਪਾਤਸ਼ਾਹ ਜੀ ਦਾ ਸ਼ਹੀਦੀ ਦਿਹਾੜਾ ਹਰ ਵਰ੍ਹੇ ਮਨਾਉਂਦੀ ਹੈ। ਕਹਿੰਦੇ ਹਨ ਕਿ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਵੱਲੋਂ ਆਪਣੇ ਮੁਬਾਰਕ ਚਰਨ ਪਾਉਣ ਤੋਂ ਪਹਿਲਾਂ ਇਸ ਜਗ੍ਹਾ ਭਾਈ ਗੁਰਦਿੱਤਾ ਜੀ ਵੀ ਆਏ ਸਨ। ਇੱਥੇ ਇਕ ਥੜ੍ਹਾ ਸਾਹਿਬ ਹੈ ਜਿੱਥੇ ਸਤਿਗੁਰੂ ਜੀ ਸਤਿਸੰਗ ਦੌਰਾਨ ਬਿਰਾਜਮਾਨ ਹੋਇਆ ਕਰਦੇ ਸਨ।

**੪. ਗੁਰਦੁਆਰਾ ਗੁਰੂ ਕਾ ਬਾਗ਼ :** ਇਹ ਟਕਸਾਲ ਸੰਗਤ ਦੀ ਇਕ ਸ਼ਾਖਾ ਹੈ ਜਿਸ ਨੂੰ ਕਿ ਬਠਿੰਡੇ ਦੇ ਨਿਹੰਗ ਸਿੰਘ ਦੇ ਨਾਮ ’ਤੇ ਗੁਰਦੁਆਰਾ ਨਿਹੰਗ ਨਰੈਣੂ ਸਿੰਘ ਕਰਕੇ ਵੀ ਜਾਣਿਆ ਜਾਂਦਾ ਹੈ। ਇਹ ਗੁਰੂ ਕਾ ਬਾਗ਼ ਗੁਰਦੁਆਰੇ ਦੇ ਇਕ ਕੋਨੇ ’ਚ ਸਥਿਤ

ਹੈ। ਕਹਿੰਦੇ ਹਨ ਕਿ ਉੱਪਰ ਉਲੇਖ ਕੀਤੇ ਨਿਹੰਗ ਸਿੰਘ ਹੋਰੀਂ ਇੱਥੇ ਆਏ ਪਰੰਤੂ ਡੇਰੇ ਦੇ ਮਹੰਤ ਨੇ ਉਨ੍ਹਾਂ ਨੂੰ ਪ੍ਰਵੇਸ਼ ਹੋਣ ਦੀ ਆਗਿਆ ਨਾ ਦਿੱਤੀ ਜਿਸ ਕਰਕੇ ਉਹ ਬਾਗ਼ ਦੇ ਇਸ ਕੋਨੇ 'ਚ ਬੈਠ ਗਏ ਅਤੇ ਸਿੱਖੀ ਦੀ ਵਿਚਾਰਧਾਰਾ ਦਾ ਪ੍ਰਚਾਰ-ਪ੍ਰਸਾਰ ਕਰਨ ਲੱਗੇ। ਸਥਾਨਕ ਸੰਗਤ ਨੇ ਗੁਰਦੁਆਰਾ ਸਾਹਿਬ ਉਸਾਰਨ ਵਾਸਤੇ ਆਪ ਦੀ ਮਦਦ ਕੀਤੀ। ਬਾਬਾ ਦਰਵੇਸ਼ ਹਰੀ ਹੋਰੀਂ ਪ੍ਰੇਮ ਨਗਰ ਉੱਤਰ ਪ੍ਰਦੇਸ਼ ਤੋਂ ਇੱਥੇ ਬਾਕਾਇਦਾ ਨੇਮ ਨਾਲ ਆਇਆ ਕਰਦੇ ਸਨ। ਇਸ ਦਾ ਸੰਚਾਲਨ ਸ. ਦਵਾਰਕਾ ਸਿੰਘ ਹੋਰਾਂ ਦੇ ਦੱਸਣ ਮੁਤਾਬਿਕ ਟਕਸਾਲ ਸੰਗਤ (ਅਗਰਹਾਰੀ ਸਿੱਖ ਕਮੇਟੀ) ਕਰਦੀ ਹੈ। ਉਹ ਦਸ ਦਿਨ ਤਕ ਦੁਸਹਿਰਾ ਮਨਾਉਂਦੇ ਅਤੇ ਚੰਡੀ ਦਾ ਪਾਠ ਕਰਦੇ ਹਨ। ਨਿਹੰਗ ਨਰੈਣ ਸਿੰਘ ਹੋਰਾਂ ਦੀ ਬਰਸੀ ਹਰ ਸਾਲ ਜੇਠ ਸੁਦੀ ੬ ਨੂੰ ਮਨਾਈ ਜਾਂਦੀ ਹੈ।

**੫. ਗੁਰਦੁਆਰਾ ਬੜੀ ਪੁਰਾਣੀ ਸੰਗਤ :** ਕਹਿੰਦੇ ਹਨ ਕਿ ਇਸ ਗੁਰਦੁਆਰਾ ਸਾਹਿਬ ਦਾ ਨੀਂਹ-ਪੱਥਰ ਗੁਰੂ ਤੇਗ਼ ਬਹਾਦਰ ਸਾਹਿਬ ਨੇ ਰੱਖਿਆ ਸੀ। ਇਹ ਜਾਨੀ ਬਾਜ਼ਾਰ ਵਿਚ ਸੁਭਾਇਮਾਨ ਹੈ, ਵਿਭਿੰਨ ਜਾਤਾਂ ਨਾਲ ਸੰਬੰਧਿਤ ਲੋਕਾਂ, ਮੁੱਖ ਤੌਰ 'ਤੇ ਸੋਨਾਰਾਂ ਦੁਆਰਾ (ਜੋ ਕਿ ੧੯੮੪ ਦੀ ਸਿੱਖ ਨਸਲਕੁਸ਼ੀ ਮਗਰੋਂ ਮੋਨੇ ਹੋ ਚੁੱਕੇ ਹਨ) ਇਸ ਦਾ ਸੰਚਾਲਨ ਕੀਤਾ ਜਾਂਦਾ ਹੈ। ਇਹ ਗੁਰਦੁਆਰਾ ਅੰਸ਼ਕ ਤੌਰ 'ਤੇ ਹੁਣ ਗ਼ੈਰ-ਅਮਲਪੂਰਨ ਹੈ।

**੬. ਗੁਰਦੁਆਰਾ ਨਈ ਸੰਗਤ :** ਇਹ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਖਾਲਸ ਤੌਰ 'ਤੇ ਗ਼ੈਰ-ਸਿੱਖ ਕਸੇਰਾ ਸਮੁਦਾਇ ਦੁਆਰਾ ਚਲਾਇਆ ਜਾਂਦਾ ਹੈ ਅਤੇ ਜਾਨੀ ਬਾਜ਼ਾਰ 'ਚ ਸਥਿਤ ਹੈ। ਇਹ ਅੰਸ਼ਕ ਤੌਰ 'ਤੇ ਗ਼ੈਰ-ਅਮਲਪੂਰਨ ਹੈ।

**੭. ਗੁਰਦੁਆਰਾ ਬੇਣੀ ਸਿੱਖ ਸੰਗਤ :** ਇਹ ਇਕ ਅਗਰਹਾਰੀ ਸਿੱਖ ਦੀ ਮਲਕੀਅਤ ਬਣਿਆ ਹੋਇਆ ਇਕ ਵਿਅਕਤੀਗਤ/ਨਿੱਜੀ ਗੁਰਦੁਆਰਾ ਹੈ। ਇਹ ਮੁਰੰਮਤ ਹੋਣ ਖੁਣੋਂ ਖਸਤਾ ਹਾਲ 'ਚ ਹੈ ਅਤੇ ਸਮੁੱਚੇ ਤੌਰ 'ਤੇ ਗ਼ੈਰ-ਅਮਲਪੂਰਨ ਹੈ ਅਤੇ ਮਦਰ ਦਰਵਾਜ਼ਾ, ਕਿੱਲਾ ਮੁਹੱਲੇ ਵਿਖੇ ਸਥਿਤ ਹੈ।

**੮. ਗੁਰਦੁਆਰਾ ਗੁਰੂ ਸਹਾਇ ਸਿੰਘ :** ਇਹ ਗੁਰਦੁਆਰਾ ਸਾਹਿਬ ਟਕਸਾਲ ਸੰਗਤ ਕਮੇਟੀ ਦੇ ਪ੍ਰਬੰਧ ਅਧੀਨ ਹੈ। ਇਹ ਗੁਰਦੁਆਰਾ ਸਾਹਿਬ ਪਠਾਨ ਟੋਲੀ ਵਿਖੇ ਸਥਿਤ ਹੈ ਅਤੇ ਅੰਸ਼ਕ ਰੂਪ ਵਿਚ ਬੰਦ ਪਿਆ ਹੈ। ਹਰ ਸਾਲ ਇਕ ਜਾਂ ਦੋ ਪ੍ਰੋਗਰਾਮ ਹੁੰਦੇ ਹਨ।

**੯. ਗੁਰਦੁਆਰਾ ਨਾਨਕ ਦਰਬਾਰ :** ਇਹ ਗੁਰਦੁਆਰਾ ਸਾਹਿਬ ਜਿਸ ਨੂੰ ਪਹਿਲਾਂ ਸ੍ਰੀ ਗੁਰੂ ਸਿੰਘ ਸਭਾ ਦਰਬਾਰ ਦੇ ਨਾਮ ਨਾਲ ਜਾਣਿਆ ਜਾਂਦਾ ਸੀ ਜੋ ਗੁਰੂ ਨਾਨਕ ਪੁਰਾ ਵਿਖੇ ਸਥਿਤ ਹੈ। ੧੯੮੪ ਦੀ ਸਿੱਖ ਨਸਲਕੁਸ਼ੀ ਮਗਰੋਂ ਪੰਜਾਬੀ ਸਿੱਖ ਚਲੇ ਗਏ। ਹੁਣ ਇਸ ਦਾ ਸੰਚਾਲਨ ਇਕ ਬਦਲਦੇ ਹੋਏ ਨਾਮ ਥੱਲੇ ਸਹਿਜਧਾਰੀਆਂ (ਪੰਜਾਬੀ) ਦੁਆਰਾ ਕੀਤਾ ਜਾਂਦਾ ਹੈ।

**੧੦. ਗੁਰਦੁਆਰਾ ਬਾਬਾ ਸਰਯੂ ਦਾਸ ਜੀ :** ਇਹ ਆਲਮਗੰਜ ਵਿਖੇ ਸਥਿਤ ਸੰਤ ਸਰਯੂ ਦਾਸ ਦਾ ਉਦਾਸੀ ਡੇਰਾ ਹੈ। ਹੁਣ ਡੇਰੇ ਦੀ ਇਮਾਰਤ ਦਾ ਮੁਰੰਮਤ ਖੁਣੋਂ ਬਹੁਤ ਹੀ ਖਸਤਾ ਹਾਲ ਹੈ। ਇਸ ਦੇ ਇਲਾਵਾ ਜਾਨੀ ਬਾਜ਼ਾਰ ਵਿਚ ਜ਼ਿਮੀਂਦਾਰ ਟੇਕਮਲ ਸਿੰਘ ਦਾ ਇਕ ਪੁਰਾਣਾ ਮਕਾਨ ਹੈ। ਇਹ ਜ਼ਿਮੀਂਦਾਰ ੧੮੫੬-੫੭ ਦੇ ਕਰੀਬ ਪੰਜਾਬ ਤੋਂ ਆਇਆ ਦੱਸਿਆ ਜਾਂਦਾ ਹੈ। ਇੱਥੇ ਇਸ ਦੀ ਚੌਥੀ ਪੀੜ੍ਹੀ ਰਹਿੰਦੀ ਹੈ ਅਤੇ ਲੱਗਦਾ ਹੈ ਜਿਵੇਂ ਕਿ ਉਹ ਅਗਰਹਾਰੀ ਸਿੱਖ ਸਮੁਦਾਇ ਵਿਚ ਰਲਮਿਲ ਗਏ ਹਨ। ਉਹ ੧੬੪੦ ਪੰਨਿਆਂ ਵਾਲੀ, ਨੌਵੇਂ ਗੁਰੂ ਸਾਹਿਬ ਦੁਆਰਾ ਪ੍ਰਦਾਨ ਕੀਤੀ ਗਈ ਦੱਸੀ ਜਾਂਦੀ ਖਾਲੀ ਥਾਂ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪ੍ਰਾਚੀਨ ਬੀੜ ਰੱਖਦੇ ਹਨ।

ਇੱਥੇ ਟਕਸਾਲ ਭਵਨ ਹੈ ਜੋ ਕਿ ਬਾਬਾ ਰਘੁਵੀਰ ਸਿੰਘ ਹੋਰਾਂ ਦੀ ਅਗਵਾਈ ਵਿਚ ਬਣਿਆ ਸੀ। ਇਹ ਧਰਮਸ਼ਾਲਾ ਸਮੁਦਾਇ ਦੇ ਵਿਭਿੰਨ ਸਮਾਜਿਕ ਅਵਸਰਾਂ ਲਈ ਬਣੀ ਸੀ। ਸਰਕਾਰੀ ਅਤੇ ਨਿੱਜੀ ਦੋਨੋਂ ਤਰ੍ਹਾਂ ਦੇ ਕੁਝ ਸਕੂਲ ਦੇਖੇ ਜਾਂਦੇ ਹਨ। ਉਨ੍ਹਾਂ ਵਿੱਚੋਂ ਰਾਜਕੀਆ ਸ੍ਰੀ ਗੁਰੂ ਮੁਖੀ ਮੱਧਿਆ ਵਿਦਿਆਲਯਾ ਜੋ ਕਿ ਸੰਨ ੧੯੩੪ ਈ. ਵਿਚ ਸਥਾਪਿਤ ਹੋਇਆ ਸੀ, ਸਰਕਾਰ ਦੀ ਸਹਾਇਤਾ ਨਾਲ ਚੱਲਦਾ ਸਕੂਲ ਹੈ। ਇਹ ਸਕੂਲ ਅੱਠਵੀਂ ਜਮਾਤ ਤਕ ਹੈ ਅਤੇ ਟਕਸਾਲ ਸੰਗਤ ਦੀ ਕਮੇਟੀ ਵੱਲੋਂ ਚਲਾਇਆ ਜਾਂਦਾ ਹੈ।

ਅਗਰਹਾਰੀ ਸਿੱਖ ਸ. ਸਤਯਾਨਰੈਣ ਸਿੰਘ ਜੋ ਕਿ ਪ੍ਰਮਾਣਿਕ ਤੌਰ 'ਤੇ ਪੜ੍ਹੇ-ਲਿਖੇ ਹਨ ਉਨ੍ਹਾਂ ਵੱਲੋਂ ਨਿੱਜੀ ਰੂਪ ਵਿਚ ਚਲਾਏ ਜਾਂਦੇ ਵਿਦਿਆਲੇ ਗੁਰੂ ਤੇਗ ਬਹਾਦਰ ਵਿੱਦਿਆ ਨਿਕੇਤਨ ਦੀਆਂ ਦੋ ਸ਼ਾਖਾਵਾਂ ਹਨ। ਪਹਿਲਾਂ ਪਹਿਲ ਉਹ ਗੁਰਦੁਆਰਾ ਟਕਸਾਲ ਸੰਗਤ ਦੇ ਇਕ ਮਹੱਤਵਪੂਰਨ ਕਰਤਾ-ਧਰਤਾ ਹੁੰਦੇ ਸਨ। ਆਪ ਨੇ ਉੱਨੀ ਸਾਲ ਤਕ ਗੁਰਦੁਆਰਾ ਸਾਹਿਬ ਦੀ ਸੇਵਾ ਕੀਤੀ। ਉਨ੍ਹਾਂ ਦੀ ਅਵਧੀ ਦੌਰਾਨ ਕਮੇਟੀ ਨੇ ਕਿਸੇ ਵੀ ਅਕਾਲ ਚਲਾਣਾ ਕਰ ਗਏ ਸਿੱਖ ਦੀ ਅਰਥੀ ਅਤੇ ਉਸ ਦੀਆਂ ਅੰਤਮ ਰਸਮਾਂ ਵਿਚ ਸ਼ਾਮਲ ਹੋਣ ਦਾ ਪੱਕਾ ਹੁਕਮ ਕੱਢ ਦਿੱਤਾ। ਉਨ੍ਹਾਂ ਨੇ ਅਗਰਹਾਰੀ ਸਿੱਖਾਂ ਅਤੇ ਸਸਾਰਾਮ ਤੋਂ ਬਾਹਰਲੇ ਸਿੱਖਾਂ ਦੇ ਵਿਆਪਕ ਵੇਰਵੇ ਦਿੱਤੇ। ਉਹ ਜ਼ਿਮੀਂਦਾਰ ਸ. ਕੁਲਦੀਪ ਸਿੰਘ ਦਾ ਵੱਡਾ ਪੋਤਰਾ ਹੈ। ਉਨ੍ਹਾਂ ਨੇ ਇਹ ਰੋਸ ਪ੍ਰਗਟਾਵੇ ਵੀ ਕੀਤੇ ਗਏ ਕਿਵੇਂ ਸਿੱਖ ਭਾਈਚਾਰੇ ਨੂੰ ਉਨ੍ਹਾਂ ਦੇ ਪੰਜਾਬੀ ਭਾਈਚਾਰੇ ਵੱਲੋਂ ਅਣਗੋਲਿਆ ਜਾਂਦਾ ਹੈ। ਦੋ ਹੋਰ ਸਕੂਲ ਗੁਰੂ ਨਾਨਕ ਪਬਲਿਕ ਸਕੂਲ ਅਤੇ ਹਰੀ ਨਾਮ ਪਬਲਿਕ ਸਕੂਲ ਦੋਵੇਂ ਉਦਾਸੀਆਂ ਵੱਲੋਂ ਚਲਾਏ ਜਾਂਦੇ ਹਨ ਜਿਨ੍ਹਾਂ 'ਚੋਂ ਪਹਿਲਾ ਸਕੂਲ ਮਹੰਤ ਬਜਰੰਗੀ ਦਾਸ ਹੋਰੀਂ ਚਲਾਉਂਦੇ ਹਨ।

ਸਸਾਰਾਮ ਵਿਚ ਅਗਰਹਾਰੀ ਸਿੱਖਾਂ ਦੀ ਚੜ੍ਹਤ/ਪ੍ਰਮਾਣੀਕਤਾ ਕਈ ਤਰੀਕਿਆਂ 'ਚ ਵਿਖਾਈ ਦਿੰਦੀ ਹੈ। ਸੋਨਾਰ (ਸੁਨਿਆਰਾਂ) ਕਸੇਰਾ ਜਾਂ ਥਟੇਰਾ (ਜੋ ਕਿ ਪਾਲਿਸ਼ ਕਰਨ ਅਤੇ ਧਾਤੂ ਕੰਮਾਂ ਵਿਚ ਮਾਹਰ ਹਨ) ਦੂਸਰੀਆਂ ਜਾਤਾਂ/ਕਿੱਤਿਆਂ ਨਾਲ ਸੰਬੰਧਿਤ

ਸਿੱਖ ਹਨ। ਉਨ੍ਹਾਂ ਦੀ ਸਿੱਖਾਂ ਵਜੋਂ ਪਹਿਚਾਣ ੧੯੮੪ ਦੀ ਸਿੱਖ ਨਸਲਕੁਸ਼ੀ ਵਿਚ ਖ਼ਤਮ ਹੋ ਗਈ।

ਕੇਸਰੀ ਜਾਂ ਕੁਸ਼ਾਵਾ (ਆਮ ਕਰਕੇ ਅਗਰਹਾਰੀਆਂ ਵਾਂਗ ਵਪਾਰੀ-ਕਾਰੋਬਾਰੀ, ਚੌਰਸੀਆ, ਤੇਲੀ (ਤੇਲ ਉਤਪਾਦਕ), ਪਾਸੀ, ਕੋਇਰੀ, ਕਮਾਰ, ਗੁਰੂ ਸਾਹਿਬਾਨ ਪ੍ਰਤੀ ਮਹਾਨ ਸਤਿਕਾਰ ਰੱਖਦੇ ਹਨ। ਪੰਜਾਬ ਤੋਂ ਕੁਝ ਸਿੱਖ ਵੱਖਰੇ-ਵੱਖਰੇ ਵੇਲਿਆਂ ਵਿਚ ਆਇਆ ਕਰਦੇ ਅਤੇ ਸਥਾਨਕ ਸਿੱਖਾਂ ਵਿਚ ਰਲ ਜਾਂਦੇ ਰਹੇ। ਇਕ ਸੋਨਾਰ ਸਿੱਖ ਦੀ ਮਿਸਾਲ ਹੈ ਜੋ ਕਿ ਪੰਜਾਬ ਤੋਂ ਆਇਆ ਅਤੇ ਸਸਾਰਾਮ ਵਿਚ ਵੱਸ ਗਿਆ। ਉਸ ਨੇ ਆਪਣੇ ਮਾਤਹਿਤ ਸਥਾਨਕ ਸੋਨਹਾਰਾਂ ਦਾ ਅਮਲਾ-ਫੈਲਾ ਰੱਖਿਆ। ਉਸ ਨੇ ਉਨ੍ਹਾਂ ਨੂੰ ਆਪਣੇ ਹੀ ਕਾਰੋਬਾਰ ਸਥਾਪਿਤ ਕਰਨ ਵਾਸਤੇ ਮਦਦ ਕੀਤੀ ਅਤੇ ਉਨ੍ਹਾਂ ਦੀਆਂ ਬੇਟੀਆਂ ਦੀਆਂ ਸ਼ਾਦੀਆਂ ਕਰਾਉਣ 'ਚ ਸਹਿਯੋਗ ਦਿੱਤਾ। ਇਸ ਪ੍ਰਕਾਰ ਦੀਆਂ ਕੁਝ ਕੁ ਹੋਰ ਉਦਾਹਰਣਾਂ ਹਨ। ਸ. ਗੁਰਦੇਵ ਸਿੰਘ (ਇਕ ਸਰਦੇ-ਪੁੱਜਦੇ ਜ਼ਿਮੀਂਦਾਰ) ਬਸਤੀਵਾਦੀ ਸ਼ਾਸਨ-ਕਾਲ ਵਿਚ ਅਦਾਲਤ ਚਲਾਇਆ ਕਰਦੇ ਸੀ। ਉਹ ਤਾਂ ਸਸਾਰਾਮ ਰਾਹੀਂ ਪਟਨਾ ਸਾਹਿਬ ਦੀ ਯਾਤਰਾ ਕਰਨ ਪੰਜਾਬ ਤੋਂ ਆਉਣ ਵਾਲੀ ਸੰਗਤ ਵਾਸਤੇ ਲੰਗਰ ਦਾ ਵੀ ਪ੍ਰਬੰਧ ਕਰਿਆ ਕਰਦੇ ਸਨ।

ਵੇਖਿਆ ਜਾਂਦਾ ਹੈ ਕਿ ਚਾਚਾ ਫੱਗੂ ਮੱਲ ਹੋਰਾਂ ਦੇ ਵੇਲੇ ਤੋਂ ਸਿੱਖ ਮਿਸ਼ਨਰੀਆਂ ਦਾ ਕੰਮ ਸ਼ੁਰੂ ਹੋ ਚੁੱਕਾ ਹੈ। ਪਿਛਲੀ ਸਦੀ ਦੇ ਦੌਰਾਨ ਨਿਹੰਗ ਨਰੈਣ ਸਿੰਘ ਹੋਰਾਂ ਨੇ ਸਿੱਖੀ ਨੂੰ ਪ੍ਰਫੁਲਿਤ ਕਰਨ ਹਿੱਤ ਚੰਗਾ ਭਰਵਾਂ ਉੱਦਮ ਕੀਤਾ ਸੀ। ਬਾਬਾ ਦਰਵੇਸ਼ ਹਰੀ (ਜੋ ਕਿ ਇਕ ਅਧਿਆਤਮਿਕ ਵਿਅਕਤੀ ਹਨ) ਨੇ ਜੋ ਕਿ ਪ੍ਰੇਮ ਨਗਰ, ਦੇਹਰਾਦੂਨ ਤੋਂ ਆਇਆ ਕਰਦੇ ਸਨ ਉਨ੍ਹਾਂ ਨੇ ਸਸਾਰਾਮ ਦੀ ਸੰਗਤ ਨੂੰ ਸਿੱਖੀ ਵਿਚ ਮਿੱਥ ਕੇ ਭਾਵ ਸੰਕਲਪ ਧਾਰ ਕੇ ਸੁਘੜ-ਸੁਜਾਨ ਬਣਾ ਦਿੱਤਾ ਹੈ। ਭਾਵੇਂ ਕਿ ਅਗਰਹਾਰੀ ਸਿੱਖਾਂ ਨੂੰ ਸਿੱਖ-ਦਾਇਰੇ ਅੰਦਰ ਰੱਖਣ ਹਿਤ ਸਭ ਤੋਂ ਵੱਧ ਹਿੱਸਾ ਕਨਖਲ ਹਰਿਦੁਆਰ ਤੋਂ ਆਉਣ ਵਾਲੇ ਨਿਰਮਲੇ ਸੰਤ ਬਾਬਾ ਰਘਬੀਰ ਸਿੰਘ ਹੋਰਾਂ ਨੇ ਪਾਇਆ ਹੈ। ਉਨ੍ਹਾਂ ਨੇ ਸਵੇਰ ਦੇ ਸਮੇਂ ਤੋਂ ਸ਼ੁਰੂ ਕਰਦੇ ਹੋਏ ਨਿਯਮਬੱਧ 'ਪਾਠ' ਅਤੇ 'ਸਿਮਰਨ' ਦੀਆਂ ਰੋਜ਼ਾਨਾ ਅਰਦਾਸ ਸੁਖਮਨੀ ਸਾਹਿਬ ਅਤੇ ਫਿਰ ਸਿਮਰਨ/ਜਾਪ ਜਿਹੀ ਗੁਰਦੁਆਰਾ ਕ੍ਰਿਆਵਾਂ ਨੂੰ ਅਰੰਭ ਕਰਨ ਦਾ ਵੱਡਾ ਉੱਦਮ ਕੀਤਾ। ਸਿੱਖ ਬੱਚਿਆਂ ਦੀਆਂ ਨੇਮਬੱਧ ਗੁਰਮਤਿ ਕਲਾਸਾਂ ਲਈਆਂ ਜਾਂਦੀਆਂ ਹਨ ਜਿਨ੍ਹਾਂ ਅੰਦਰ ਹੋਰ ਧਰਮਾਂ ਦੇ ਬੱਚੇ ਵੀ ਸ਼ਾਮਲ ਹੁੰਦੇ ਹਨ ਇਹ ਗੁਰਮੁਖੀ, ਕੀਰਤਨ ਅਤੇ ਗੁਰਬਾਣੀ ਸਿੱਖਦੇ ਅਤੇ ਇਨ੍ਹਾਂ ਦਾ ਅਭਿਆਸ ਕਰਦੇ ਹਨ। ਸਸਾਰਾਮ ਦੇ ਸਿੱਖ, ਸਿੱਖ-ਫਲਸਫੇ ਅਤੇ ਸਿੱਖ-ਸੱਭਿਆਚਾਰ ਨਾਲ ਜੁੜੀ ਹਰ ਇਕ ਕ੍ਰਿਆ ਵਿਚ ਹਿੱਸਾ ਲੈਂਦੇ ਹਨ। ਉਨ੍ਹਾਂ ਦਾ 'ਸਿੱਖੀ ਜੀਵਨ' ਵਿਸ਼ਵ ਅੰਦਰਲੇ ਕਿਸੇ ਵੀ ਹੋਰ ਸਿੱਖ ਨਾਲੋਂ ਘੱਟ ਮਹੱਤਵਪੂਰਨ ਨਹੀਂ ਹੈ। ਉਹ ਬਹੁਮੁਖਤਾ ਅਥਵਾ ਵੰਨ-ਸੁਵੰਨਤਾ ਦੇ ਸੱਭਿਆਚਾਰ ਦੇ ਅੰਦਰ ਇਕ ਨਿਖੇੜਵੇਂ/ਵਿਲੱਖਣ ਸਿੱਖੀ ਸੱਭਿਆਚਾਰ

ਵਿਚ ਟਿਕੇ ਹਨ।

ਪੰਜਾਬੀ ਸਿੱਖਾਂ ਵੱਲੋਂ ਅਗਰਹਾਰੀ ਸਿੱਖਾਂ ਦੇ ਸਰੋਕਾਰ ਪ੍ਰਤੀ ਜੋ ਮੂਲ ਵੈਰਾਗ ਉਨ੍ਹਾਂ ਦੇ ਲਈ ਧਾਰਨ ਕੀਤਾ ਹੋਇਆ ਉਸ ਨੇ ਉਨ੍ਹਾਂ ਵਿਚਕਾਰਲੀ ਖਾਈ ਨੂੰ ਚੁਰੇੜਾ ਕੀਤਾ ਹੈ। ਵੱਡੀ ਤਬਦੀਲੀ ਲਿਆਉਣ ਦੀ ਲੋੜ ਹੈ। ਸਵਾਲ ਤਾਂ ਇਹ ਹੈ ਕਿ ਗੁੰਮੇ-ਗਵਾਚੇ ਵਿੱਛੜੇ ਭਰਾਵਾਂ ਦੇ ਭਾਈਚਾਰੇ ਨੂੰ ਖਾਲਸੇ ਦੇ ਨਵੇਂ ਵਾਧੇ ਦੀ ਗਾਥਾ ਨਾਲ ਕਿਵੇਂ ਕਲਾਵੇ ਵਿਚ ਲਿਆ ਜਾਵੇ। ਕੁਝ ਬਾਹਰੀ ਧਿਰਾਂ ਸਮੁਦਾਇ/ਕੌਮ ਵਿਚਕਾਰਲੀ ਖਾਈ ਜਾਂ ਦੂਰੀ ਨੂੰ ਵਧਾਉਣ ਅਤੇ ਉਨ੍ਹਾਂ ਵਿਚਕਾਰ ਆਪਣਾ ਅੱਡਾ ਉਸਾਰਨ ਦੇ ਜਤਨ ਕਰਦੀਆਂ ਆ ਰਹੀਆਂ ਹਨ। ਉਨ੍ਹਾਂ ਵਿੱਚੋਂ ਕੁਝ ਤਾਂ ਆਪਣੇ ਆਪ ਨੂੰ 'ਸਨਾਤਨੀ ' ਤਕ ਵੀ ਕਹਾਉਂਦੀਆਂ ਹਨ ਪਰੰਤੂ ਇਸ ਧਾਰਨਾ ਨੂੰ ਗ੍ਰਹਿਣ ਕਰਨ ਵਾਲੇ ਥੋੜ੍ਹੀ ਗਿਣਤੀ 'ਚ ਹੀ ਹਨ ਜਦੋਂ ਕਿ ਉਨ੍ਹਾਂ 'ਚੋਂ ਬਹੁਤੇ ਇਸ ਖ਼ਿਆਲ ਨੂੰ ਮੂਲ ਰੂਪ ਵਿਚ ਨਕਾਰਦੇ ਹਨ। ਆਪਾਂ ਆਪਣੇ ਭਾਈਆਂ-ਵੀਰਾਂ ਨਾਲ ਸੰਬੰਧ ਨਾ ਰੱਖਦਿਆਂ ਹੋਇਆਂ ਆਪਣਾ ਜਾਂ ਸਿੱਖ-ਪੰਥ ਦਾ ਬਹੁਤ ਨੁਕਸਾਨ ਕਰਵਾ ਬੈਠੇ ਹਾਂ ਅਤੇ ਇਸ ਦੇ ਅਸਰ ਸਭਨਾਂ ਨੂੰ ਸਪਸ਼ਟ ਦਿਖਾਈ ਦਿੰਦੇ ਹਨ। ਸਾਨੂੰ ਉੱਦਮ-ਉਪਰਾਲਾ/ਜਤਨ ਕਰਨਾ ਪੈਣਾ ਹੈ ਤਾਂ ਜੋ ਸਾਰੇ ਸਿੱਖ ਆਪਸ ਵਿਚ ਜੁੜ ਜਾਣ ਅਤੇ ਇਕ ਪਰਸਪਰ ਚੰਗੇ ਸੰਬੰਧ-ਬੰਧਨ ਵਿਚ ਬੱਝ ਜਾਣ। ਸਾਨੂੰ ਨੈੱਟਵਰਕ ਨੂੰ ਮਜ਼ਬੂਤ ਬਣਾਉਣ ਦੀ ਲੋੜ ਹੈ। ਉਹ ਪੰਜਾਬ ਦੇ ਸਿੱਖਾਂ ਨਾਲ 'ਰੋਟੀ-ਬੇਟੀ ਦੀ ਸਾਂਝ' ਚਾਹੁੰਦੇ ਹਨ ਤਾਂ ਜੋ ਮੂਲ ਵਖਰੇਵੇਂ ਲਾਂਭੇ ਕੀਤੇ ਜਾ ਸਕਣ।

ਅਜੇ ਵੀ ਵਕਤ ਹੈ ਆਪਾਂ ਜਾਗ ਜਾਈਏ। ਸਾਡੇ ਵਿਚਾਰਾਂ ਨੂੰ ਪ੍ਰਗਟਾਵਾ ਦਿੱਤਾ ਜਾਣ ਵਾਲਾ ਹੈ ਜਿਸ ਮਗਰੋਂ ਰਚਨਾਤਮਕ ਅਮਲ ਹੋਵੇ।

ਹੁਣ ਸ. ਸਰਬਜੀਤ ਸਿੰਘ ਖਾਲਸਾ ਵਰਗਿਆਂ ਕੁਝ ਅਗਾਂਹਕਦਮ ਪੁੱਟਣ ਵਾਲੇ ਤਰੱਕੀਪਸੰਦ ਸਿੱਖਾਂ ਨੇ ਸਿਸਟਮ ਵਿਚ ਮੌਜੂਦ ਕਮੀਆਂ ਨੂੰ ਵੰਗਾਰਿਆ ਹੈ। ਸਾਡਾ ਵਿਸ਼ਵਾਸ ਉਨ੍ਹਾਂ ਦੇ ਹਿੱਤਾਂ ਵਾਸਤੇ ਡਟ ਕੇ ਖੜ੍ਹ ਜਾਣ ਵਿਚ ਹੈ ਜੋ ਕਿ ਸਿੱਖੀ ਨੂੰ ਪ੍ਰਭਾਵਿਤ ਕਰਦੇ ਹਨ। ਆਉਣ ਵਾਲੇ ਵਰ੍ਹਿਆਂ ਵਿਚ ਅਸੀਂ ਗੁਰੂ ਸਾਹਿਬਾਨ ਦੇ ਮੂਲ ਵਾਸਤਵਿਕ ਸੰਦੇਸ਼ ਨਾਲ ਇਸ ਵਿਸ਼ਵਮੁਖੀ ਸਿੱਖੀ ਦੀ ਉਸਾਰੀ ਕਰਨ ਲਈ ਸਹਾਇਤਾ ਕਰਨ ਹਿੱਤ ਵਿਚਾਰਾਂ-ਖ਼ਿਆਲਾਂ ਦਾ ਇਕ ਉੱਚਾ/ਵਿਰਾਟ ਸਦਨ ਸਿਰਜਣ ਵਾਸਤੇ ਭਾਲਦੇ ਹਾਂ।

ਮੇਰੀ ਸਸਾਰਾਮ ਦੀ ਫੇਰੀ ਇਕ ਅੱਖ ਖੋਲ੍ਹਣ ਵਾਲੀ ਅਤੇ ਨਾਲ-ਨਾਲ ਮੇਰੇ ਆਪਣੇ ਲਈ ਇਕ ਮਹਾਨ ਯਾਤਰਾ ਹੈ। ਸਾਡੇ ਗੁਰੂ ਸਾਹਿਬਾਨ ਆਏ ਸਨ ਅਤੇ ਮਹਾਨ ਗੁਰਸਿੱਖ ਵੀ ਆਏ ਸਨ। ਗੁਰੂ ਸਾਹਿਬਾਨ ਦੇ ਸਮੇਂ ਤੋਂ ਲੈ ਕੇ ਸਿੱਖਾਂ ਦਾ ਮੂਲ ਕਿਰਦਾਰ ਅਤੇ ਨਗਰ ਕੋਈ ਬਦਲਿਆ ਨਹੀਂ ਹੈ ਜੋ ਕਿ ਆਪਣੇ ਆਪ ਵਿਚ ਹੀ ਕਿਸੇ ਵੀ ਸਮਰਪਿਤ ਸਿੱਖ ਦੇ ਵਾਸਤੇ ਇਕ ਸਤਿਕਾਰਤ-ਅਸਥਾਨ ਅਤੇ ਵੱਡੀ ਮਹੱਤਤਾ ਵਾਲਾ ਹੈ। ਵੱਡੇ ਸ਼ਹਿਰਾਂ ਤੋਂ ਅਲੱਗ, ਜਿੱਥੇ ਮਨੁੱਖਤਾ ਦੇ ਇਕ ਸਮੁੰਦਰ ਵਿਚ ਪਹਿਚਾਣਾਂ ਗੁੰਮ-ਗਵਾਚ ਜਾਂਦੀਆਂ ਹਨ, ਛੋਟੇ ਨਗਰ ਇਸ ਦੇ ਐਨ ਉਲਟ ਜੀਵਨ ਦੇ ਫਲਸਫੇ ਦੇ ਨਾਲ

ਜੁੜੇ ਰਹਿਣਾ ਯਕੀਨੀ ਬਣਾਉਂਦੇ ਹਨ। ਲੋਕ ਇੱਥੇ ਜਾਣੇ ਜਾਂਦੇ ਹਨ ਅਤੇ ਜੋ ਉਹ ਕਰਦੇ ਹਨ ਉਸ ਵਾਸਤੇ ਅਤੇ ਜੋ ਉਹ ਹੁੰਦੇ ਹਨ ਉਸਦੀ ਵਡਿਆਈ ਕੀਤੀ ਜਾਂਦੀ ਹੈ। ਸਸਾਰਾਮ ਦੀ ਮੇਰੀ ਯਾਤਰਾ ਸੰਪੂਰਨਤਾ ਦੇ ਬਿੰਦੂ ’ਤੇ ਆਈ ਅਤੇ ਮੈਂ ਸ. ਰਾਜੂ ਸਿੰਘ ਅਤੇ ਸ. ਕਿਰਪਾਲ ਸਿੰਘ ਨੂੰ ਅਲਵਿਦਾ ਕਹੀ ਜੋ ਕਿ ਪੂਰੇ ਦੋ ਦਿਨ ਤਕ ਮੇਰੇ ਨਾਲ-ਨਾਲ ਰਹੇ। ਮੈਂ ਤੱਕਿਆ, ਉਨ੍ਹਾਂ ਦੀਆਂ ਸੇਜਲ ਅੱਖਾਂ ਨੂੰ ਭਾਂਪ ਗਿਆ ਅਤੇ ਇਸ ਦਾ ਅਹਿਸਾਸ ਮੈਨੂੰ ਮੇਰੇ ਜੀਵਨ ਦੇ ਅੰਤਲੇ ਪਲਾਂ ਤਕ ਰਹੇਗਾ।



---

## ਗੁਰਬਾਣੀ ਦੇ ਅਧਿਐਨ/ਅਧਿਆਪਨ...

*(ਸਫ਼ਾ ੭੬ ਦਾ ਬਾਕੀ ਹਿੱਸਾ)*

ਸ. ਉੱਪਲ ਇਸ ਵਿਲੱਖਣ ਪ੍ਰੋਗਰਾਮ ਨੂੰ ਅਜੋਕੀ ਤਕਨਾਲੋਜੀ ਦੇ ਹਾਣ ਦਾ ਬਣਾ ਕੇ ਇੰਟਰਨੈੱਟ ’ਤੇ ਪਾ ਦੇਣ ਤਾਂ ਬਹੁਤ ਹੀ ਚੰਗਾ ਹੋਵੇਗਾ।

ਇਸ ਤੋਂ ਇਲਾਵਾ sikhiwiki.org, punjabi.webdunia.com (ਲਿੰਕ: ਧਰਮ ਦਰਸ਼ਨ-ਸਿੱਖ-ਮਤ), pa.wikipedia.org (ਸਰਚ ਬਾਕਸ ਵਿਚ ‘ਗੁਰਬਾਣੀ’ ਟਾਈਪ ਕਰ ਕੇ), ggssc.net, ihues.com (ਲਿੰਕ: ਲਾਈਵ ਕੀਰਤਨ, ਗੁਰੂ ਗ੍ਰੰਥ ਸਾਹਿਬ, ਗੁਰਬਾਣੀ ਪਾਠ ਆਦਿ), sikhmarg.com, punjabisukhan.com (ਲਿੰਕ: ਸੱਜੇ ਹੱਥ ‘ਗੁਰਬਾਣੀ ਵਿਚਾਰ’), sikhpress.com (ਲਿੰਕ: ਗੁਰਮਤਿ ਵਿਚਾਰ), sikhyouth.com (ਲਿੰਕ: ਅਬਾਉਟ ਸਿੱਖਸ) ਆਦਿ ਅਹਿਮ ਜਾਣਕਾਰੀ ਪ੍ਰਦਾਨ ਕਰਵਾਉਂਦੀਆਂ ਹਨ। ਹਿੰਦੀ ਭਾਸ਼ਾ ਵਿਚ ਗੁਰਬਾਣੀ ਦੇ ਅਧਿਐਨ/ਅਧਿਆਪਨ ਲਈ sikhyouth.com (ਸਰਚ ਬਾਕਸ ਵਿਚ ‘ਸਿੱਖ ਧਰਮ’ ਟਾਈਪ ਕਰ ਕੇ), dharm.raftaar.in (ਲਿੰਕ: ਸਿੱਖ ਧਰਮ), hindi.webdunia.com (ਲਿੰਕ: ਧਰਮ ਸੰਸਾਰ) ਆਦਿ ਵੈੱਬਸਾਈਟਾਂ ਦੀ ਵਰਤੋਂ ਕੀਤੀ ਜਾ ਸਕਦੀ ਹੈ।

ਮੇਰੇ ਕੰਪਿਊਟਰ ਖੇਤਰ ਨਾਲ ਸੰਬੰਧਿਤ ਹੋਣ ਕਾਰਨ ਹੋ ਸਕਦਾ ਹੈ ਕਿ ਭਾਸ਼ਾਈ ਪੱਖੋਂ ਕੁਝ ਅਣੁਤਾਈਆਂ ਰਹਿ ਗਈਆਂ ਹੋਣ ਪਰ ਵੈੱਬਸਾਈਟਾਂ ਦੀ ਸਮੀਖਿਆ ਕਰਨ ਸਮੇਂ ਸਬੰਧਿਤ ਸਰੋਤਾਂ ਨੂੰ ਤਕਨੀਕੀ ਪੱਖੋਂ ਪੂਰੀ ਤਰ੍ਹਾਂ ਪਰਖ ਕੇ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਇਸੇ ਪ੍ਰਕਾਰ ਇਨ੍ਹਾਂ ਕਾਲਮਾਂ ਵਿਚ ਸ਼ਾਮਿਲ ਕੀਤੀਆਂ ਵੈੱਬਸਾਈਟਾਂ ਤੋਂ ਇਲਾਵਾ ਹੋਰ ਵੀ ਅਨੇਕਾਂ ਵੈੱਬਸਾਈਟਾਂ ਹੋਣਗੀਆਂ ਜਿਹੜੀਆਂ ਮੇਰੇ ਗਿਆਨ ਦੇ ਘੇਰੇ ਤੋਂ ਬਾਹਰ ਹੋਣਗੀਆਂ। ਸੋ ਮੇਰੇ ਵੱਲੋਂ ਇਸ ਖੋਜ ਲੇਖ ਨੂੰ ਹੋਰ ਬਿਹਤਰ ਤੇ ਵਿਸਤਰਿਤ ਬਣਾਉਣ ਦੀ ਹਮੇਸ਼ਾਂ ਹੀ ਗੁੰਜਾਇਸ਼ ਰਹੇਗੀ।



# ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਇਤਿਹਾਸਕ ਅਸਥਾਨ

*-ਮਨਮੋਹਨ ਕੌਰ**

ਅੱਜ ਦੇ ਇਸ ਵਿਸ਼ੇ ਵਿਚ ਅਸੀਂ ਗੁਰੂ ਨਾਨਕ ਸਾਹਿਬ ਨਾਲ ਸੰਬੰਧਿਤ ਉਨ੍ਹਾਂ ਗੁਰਦੁਆਰਾ ਸਾਹਿਬਾਨ ਦੀ ਗੱਲ ਕਰਾਂਗੇ ਜੋ ਹੁਣ ਪਾਕਿਸਤਾਨ ਵਿਚ ਸਥਿਤ ਹਨ ਅਤੇ ੧੯੪੭ ਦੇ ਦੇਸ਼-ਵੰਡ ਸਮੇਂ ਪਾਕਿਸਤਾਨ ਵਿਚ ਰਹਿ ਗਏ, ਜਿਨ੍ਹਾਂ ਦੇ ਖੁੱਲ੍ਹੇ ਦਰਸ਼ਨ-ਦੀਦਾਰਿਆਂ ਨੂੰ ਲੋਚਦੇ ਸਾਰੇ ਨਾਨਕ ਨਾਮ-ਲੇਵਾ ਸਿੱਖ ਆਪਣੀ ਰੋਜ਼ਾਨਾ ਦੀ ਅਰਦਾਸ ਵਿਚ ਅਕਾਲ ਪੁਰਖ ਅੱਗੇ ਬੇਨਤੀ-ਜੋਦੜੀ ਕਰਦੇ ਹਨ। ਪਾਕਿਸਤਾਨ ਦੇ ਗੁਰਦੁਆਰਾ ਸਾਹਿਬਾਨ ਦਾ ਵਰਣਨ ਕਰੀਏ ਤਾਂ ਸਭ ਤੋਂ ਪਹਿਲਾਂ ਨਨਕਾਣਾ ਸਾਹਿਬ ਦਾ ਜ਼ਿਕਰ ਆਉਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ-ਅਸਥਾਨ ਬਣੇ ਪਿੰਡ ਨੂੰ ਹੀ ਗੁਰੂ ਜੀ ਦੇ ਨਾਂ 'ਤੇ ਨਨਕਾਣਾ ਸਾਹਿਬ ਕਿਹਾ ਜਾਣ ਲੱਗਾ, ਅਸਲ ਵਿਚ ਇਸ ਦਾ ਪੁਰਾਣਾ ਨਾਂ ਰਾਏ ਭੋਇ ਦੀ ਤਲਵੰਡੀ ਸੀ। ਗੁਰੂ ਨਾਨਕ ਸਾਹਿਬ ਦੇ ਜਨਮ ਤੋਂ ਬਾਅਦ ਇਸ ਸਥਾਨ ਨੂੰ ਪਹਿਲਾਂ ਨਾਨਕਿਆਣਾ ਤੇ ਬਾਅਦ ਵਿਚ ਹੌਲੀ-ਹੌਲੀ ਜਿਵੇਂ-ਜਿਵੇਂ ਵਕਤ ਬੀਤਦਾ ਗਿਆ ਅੱਜ ਹਰ ਨਾਨਕ ਨਾਮ-ਲੇਵਾ ਨਨਕਾਣਾ ਸਾਹਿਬ ਦੇ ਨਾਂ ਨਾਲ ਸ੍ਰੀ ਗੁਰੂ ਨਾਨਕ ਸਾਹਿਬ ਨੂੰ ਯਾਦ ਕਰਦਾ ਹੈ। ਆਓ ਨਨਕਾਣਾ ਸਾਹਿਬ ਵਿਚ ਸਥਿਤ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਗੁਰਦੁਆਰਾ ਸਾਹਿਬਾਨ ਤੋਂ ਇਲਾਵਾ ਪਾਕਿਸਤਾਨ ਦੇ ਹੋਰ ਇਲਾਕਿਆਂ ਵਿਚ ਗੁਰੂ ਜੀ ਦੀ ਯਾਦ ਵਿਚ ਸੁਭਾਇਮਾਨ ਗੁਰਦੁਆਰਾ ਸਾਹਿਬਾਨ ਬਾਰੇ ਜਾਣਕਾਰੀ ਪ੍ਰਾਪਤ ਕਰੀਏ:

**ਗੁਰਦੁਆਰਾ ਜਨਮ ਅਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ :** ਇਹ ਉਹ ਪਵਿੱਤਰ ਅਸਥਾਨ ਹੈ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਪਿਤਾ ਸ੍ਰੀ ਮਹਿਤਾ ਕਾਲੂ ਜੀ ਦੇ ਘਰ ਮਾਤਾ ਤ੍ਰਿਪਤਾ ਜੀ ਦੀ ਕੁੱਖੋਂ ਹੋਇਆ, ਇਸ ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਨਿਰਮਾਣ ਸਭ ਤੋਂ ਪਹਿਲਾਂ ਗੁਰੂ ਸਾਹਿਬ ਦੇ ਬੇਟੇ ਬਾਬਾ ਲਖਮੀ ਦਾਸ ਅਤੇ ਬਾਬਾ ਧਰਮ ਚੰਦ ਨੇ ਬਣਾਇਆ, ਜਿਸ ਨੂੰ 'ਕਾਲੂ ਕਾ ਕੋਠਾ' ਆਖਿਆ ਜਾਂਦਾ ਸੀ ਪਰ ਬਾਅਦ ਵਿਚ 'ਨਾਨਕਿਆਣਾ' ਆਖਿਆ ਜਾਣ ਲੱਗਾ। ਇੱਥੇ ਹੀ ਗੁਰੂ ਨਾਨਕ ਸਾਹਿਬ ਦਾ ਜਨਮ ਹੋਇਆ ਸੀ। ਅਕਾਲੀ ਫੂਲਾ ਸਿੰਘ ਦੇ ਕਹਿਣ 'ਤੇ ਮਹਾਰਾਜਾ ਰਣਜੀਤ ਸਿੰਘ ਨੇ ਮੌਜੂਦਾ ਗੁਰਦੁਆਰਾ ਸਾਹਿਬ ਦੀ ਇਮਾਰਤ ਬਣਵਾਈ ਸੀ। ਜਨਾਬ ਇਕਬਾਲ ਕੇਸਰ ਅਨੁਸਾਰ ਇਸ ਗੁਰਦੁਆਰਾ ਸਾਹਿਬ ਦੇ ਨਾਂ ਕੁੱਲ ੯੨੪ ਏਕੜ ਜ਼ਮੀਨ ਹੈ ਜੋ ਨਨਕਾਣਾ ਸਾਹਿਬ ਵਿਖੇ ਹੀ ਸਥਿਤ ਹੈ, ਇਸ ਤੋਂ ਇਲਾਵਾ ਗੁਰਦੁਆਰਾ ਸਾਹਿਬ ਦੇ ਨਾਂ ਲਗਭਗ ੮੩੮ ਏਕੜ ਹੋਰ ਜਾਇਦਾਦ ਅਤੇ ੬ ਦੁਕਾਨਾਂ ਵੀ ਹਨ।

** ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

ਗੁਰਦੁਆਰਾ ਸਾਹਿਬ ਦਾ ਪ੍ਰਬੰਧ ਪਹਿਲਾਂ ਉਦਾਸੀ ਮਹੰਤਾਂ ਕੋਲ ਰਿਹਾ ਅਤੇ ਬਾਅਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲ ਰਿਹਾ। ਪਰ ਅਜ਼ਾਦੀ ਤੋਂ ਮਗਰੋਂ ਇਸ ਦਾ ਪ੍ਰਬੰਧ ਪਾਕਿਸਤਾਨ ਵਕਫ਼ ਬੋਰਡ ਕੋਲ ਆ ਗਿਆ। ਹਰ ਸਾਲ ਸਿੱਖਾਂ ਦੇ ਵੱਡੇ ਜਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ-ਦਿਹਾੜੇ ਮੌਕੇ ਸੰਸਾਰ ਭਰ ਤੋਂ ਇੱਥੇ ਆਉਂਦੇ ਹਨ। ਗੁਰਦੁਆਰਾ ਜਨਮ-ਅਸਥਾਨ ਦੇ ਅੰਦਰ ਇਕ ਖੂਹ ਹੈ, ਇਸ ਨੂੰ 'ਬੇਬੇ ਨਾਨਕੀ ਦਾ ਖੂਹ' ਆਖਿਆ ਜਾਂਦਾ ਹੈ। ਇੱਥੇ ਇਕ ਯਾਦਗਾਰੀ ਜੰਡ ਦਾ ਦਰਖਤ ਵੀ ਹੈ ਜਿਸ ਨਾਲ ਭਾਈ ਲਛਮਣ ਸਿੰਘ ਧਾਰੋਵਾਲੀ ਨੂੰ ਮਹੰਤ ਨਰੈਣਦਾਸ ਨੇ ਪੁੱਠੇ ਬੰਨ੍ਹ ਕੇ ਅੱਗ ਲਾ ਕੇ ਸ਼ਹੀਦ ਕਰ ਦਿੱਤਾ ਸੀ। ਹਰ ਸਾਲ ਦੁਨੀਆਂ ਭਰ ਤੋਂ ਸਿੱਖ ਸੰਗਤਾਂ ਦੇ ਵੱਡੇ ਜਥੇ ਖਾਸ ਕਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼-ਦਿਵਸ 'ਤੇ ਇਸ ਪਵਿੱਤਰ ਥਾਂ ਦੇ ਦਰਸ਼ਨਾਂ ਲਈ ਆਉਂਦੇ ਹਨ।

**ਗੁਰਦੁਆਰਾ ਬਾਲ ਲੀਲ੍ਹਾ, ਨਨਕਾਣਾ ਸਾਹਿਬ:** ਗੁਰਦੁਆਰਾ ਬਾਲ ਲੀਲ੍ਹਾ ਸਾਹਿਬ, ਗੁਰਦੁਆਰਾ ਸਾਹਿਬ ਜਨਮ ਅਸਥਾਨ ਤੋਂ ਲੱਗਭਗ ੩੦੦ ਮੀਟਰ ਦੂਰੀ 'ਤੇ ਦੱਖਣ-ਪੂਰਬੀ ਸਿਰੇ ਵੱਲ ਹੈ। ਇੱਥੇ ਗੁਰੂ ਸਾਹਿਬ ਬਚਪਨ ਵਿਚ ਖੇਡਦੇ ਰਹੇ ਹਨ। ਗੁਰਦੁਆਰਾ ਸਾਹਿਬ ਦੇ ਪੂਰਬ ਵੱਲ ਇਕ ਤਾਲਾਬ ਹੈ, ਜੋ ਰਾਏ ਬੁਲਾਰ ਨੇ ਖੁਦਵਾਇਆ ਸੀ। ਇਸ ਦੀ ਪਹਿਲੀ ਇਮਾਰਤ ਅਤੇ ਸਰੋਵਰ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਆਗਿਆ ਨਾਲ ਬਾਬਾ ਗੁਰਬਖਸ਼ ਸਿੰਘ ਨੇ ਵਿੱਚੋਂ ਪੱਕਾ ਕਰਵਾਇਆ ਸੀ। ਬਾਅਦ ਵਿਚ ਇਸ ਗੁਰਦੁਆਰਾ ਸਾਹਿਬ ਦੀ ਚਾਰ-ਦੀਵਾਰੀ ਸੰਤ ਗੁਰਮੁਖ ਸਿੰਘ (ਪਟਿਆਲਾ) ਨੇ ਕਰਾਈ। ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਪਾਕਿਸਤਾਨ ਦਾ ਵਕਫ ਬੋਰਡ ਕਰ ਰਿਹਾ ਹੈ। ਪਰ ਅਫਸੋਸ ਦੀ ਗੱਲ ਹੈ ਕਿ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਹੁੰਦਾ, ਯਾਦਗਾਰ ਦੇ ਤੌਰ 'ਤੇ ਕੇਵਲ ਇਮਾਰਤ ਹੀ ਮੌਜੂਦ ਹੈ।

**ਗੁਰਦੁਆਰਾ ਪੱਟੀ ਸਾਹਿਬ, ਨਨਕਾਣਾ ਸਾਹਿਬ:** ਗੁਰਦੁਆਰਾ ਪੱਟੀ ਸਾਹਿਬ, ਗੁਰਦੁਆਰਾ ਸਾਹਿਬ ਬਾਲ ਲੀਲ੍ਹਾ ਦੇ ਨੇੜੇ ਹੀ ਹੈ। ਇੱਥੇ ਹੀ ਗੁਰੂ ਸਾਹਿਬ ਨੂੰ ਪਾਂਧੇ ਪੰਡਤ ਗੋਪਾਲ ਦਾਸ ਕੋਲੋਂ ਹਿੰਦੀ, ਪੰਡਤ ਬ੍ਰਿਜ ਲਾਲ ਪਾਸੋਂ ਸੰਸਕ੍ਰਿਤ ਅਤੇ ਤਲਵੰਡੀ ਦੇ ਮੌਲਾਣਾ ਕੁਤਬੁਦੀਨ ਪਾਸੋਂ ਅਰਬੀ, ਫ਼ਾਰਸੀ ਪੜ੍ਹਨ ਲਈ ਭੇਜਿਆ ਗਿਆ। ਗੁਰੂ ਸਾਹਿਬ ਦੇ ਆਤਮਿਕ ਗਿਆਨ ਅੱਗੇ ਇਨ੍ਹਾਂ ਉਸਤਾਦਾਂ ਨੇ ਹੀ ਸ਼ਰਧਾ ਨਾਲ ਸੀਸ ਝੁਕਾਇਆ। ਗੁਰੂ ਸਾਹਿਬ ਨੇ 'ਆਸਾ ਰਾਗ' ਵਿਚ 'ਪਟੀ ਬਾਣੀ' ਇੱਥੇ ਹੀ ਉਚਾਰੀ ਹੈ। ਇਸ ਗੁਰਦੁਆਰਾ ਸਾਹਿਬ ਨੂੰ 'ਗੁਰਦੁਆਰਾ ਮੌਲਵੀ ਪੱਟੀ' ਵੀ ਆਖਿਆ ਜਾਂਦਾ ਹੈ। ਇਸੇ ਗੁਰਦੁਆਰਾ ਸਾਹਿਬ ਅੰਦਰ ਅਫਗਾਨਿਸਤਾਨ ਤੋਂ ਉੱਜੜੇ ਸਿੱਖ ਪਰਵਾਰਾਂ ਦੇ ਬੱਚਿਆਂ ਦੀ ਵਿੱਦਿਆ ਵਾਸਤੇ 'ਗੁਰੂ ਨਾਨਕ ਸਕੂਲ' ਚੱਲ ਰਿਹਾ ਹੈ ਜਿੱਥੇ ਗੁਰਮੁਖੀ ਲਿੱਪੀ ਅਤੇ ਪੰਜਾਬੀ ਭਾਸ਼ਾ ਵਿਚ ਵਿੱਦਿਆ ਦਿੱਤੀ ਜਾਂਦੀ ਹੈ।

**ਗੁਰਦੁਆਰਾ ਕਿਆਰਾ ਸਾਹਿਬ, ਨਨਕਾਣਾ ਸਾਹਿਬ :** ਗੁਰਦੁਆਰਾ ਕਿਆਰਾ

ਸਾਹਿਬ, ਗੁਰਦੁਆਰਾ ਸਾਹਿਬ ਬਾਲ ਲੀਲ੍ਹਾ ਤੋਂ ਦੋ ਕਿਲੋਮੀਟਰ ਪੂਰਬ ਵੱਲ ਹੈ। ਇਹ ਉਹ ਥਾਂ ਹੈ, ਜਿੱਥੇ ਗੁਰੂ ਨਾਨਕ ਸਾਹਿਬ ਆਪਣੀਆਂ ਮੱਝਾਂ ਨੂੰ ਚਰਾਇਆ ਕਰਦੇ ਸਨ। ਇਸੇ ਸਥਾਨ ਦੇ ਨਾਲ ਹੀ ਆਪ ਦੀਆਂ ਮੱਝਾਂ ਦੁਆਰਾ ਨੁਕਸਾਨੀ ਗਈ ਫਸਲ ਨੂੰ ਆਪ ਜੀ ਵੱਲੋਂ ਹਰੀ-ਭਰੀ ਕਰਨ ਦੀ ਘਟਨਾ ਜੁੜੀ ਹੋਈ ਹੈ। ਇਸ ਗੁਰਦੁਆਰਾ ਸਾਹਿਬ ਨਾਲ ੪੫ ਮੁਰੱਬੇ ਜ਼ਮੀਨ ਲੱਗੀ ਹੋਈ ਹੈ। ਪਹਿਲਾਂ ਸਿੱਖ ਰਾਜ ਸਮੇਂ ਅਤੇ ਬਾਅਦ ਵਿਚ ਸੰਤ ਗੁਰਮੁਖ ਸਿੰਘ ਜੀ ਨੇ ਇਸ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾਈ। ਦੁਖਦਾਇਕ ਪਹਿਲੂ ਇਹ ਹੈ ਕਿ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਹੀਂ ਹੁੰਦਾ, ਯਾਦਗਾਰ ਦੇ ਤੌਰ 'ਤੇ ਕੇਵਲ ਇਮਾਰਤ ਹੀ ਮੌਜੂਦ ਹੈ।

**ਗੁਰਦੁਆਰਾ ਮਾਲ ਜੀ ਸਾਹਿਬ, ਨਨਕਾਣਾ ਸਾਹਿਬ :** ਇਸ ਅਸਥਾਨ ਉੱਤੇ ਗੁਰੂ ਨਾਨਕ ਸਾਹਿਬ ਗਾਵਾਂ ਅਤੇ ਮੱਝਾਂ ਚਾਰਦੇ ਹੁੰਦੇ ਸੀ। ਇਹ ਅਸਥਾਨ, ਗੁਰਦੁਆਰਾ ਜਨਮ-ਅਸਥਾਨ ਤੋਂ ਡੇਢ ਕਿਲੋਮੀਟਰ ਦੂਰ ਪੂਰਬ ਵੱਲ ਹੈ। ਇੱਥੇ ਉਹ 'ਮਾਲ ਬਿਰਛ' ਅੱਜ ਵੀ ਮੌਜੂਦ ਹੈ, ਜਿਸ ਨੂੰ 'ਵਣ' ਆਖਦੇ ਹਨ, ਜਿਸ ਦੀ ਛਾਂ ਹੇਠ ਗੁਰੂ ਸਾਹਿਬ ਅਰਾਮ ਕਰਦੇ ਹੁੰਦੇ ਸਨ। ਇਸ ਗੁਰਦੁਆਰਾ ਸਾਹਿਬ ਦੀ ਉਸਾਰੀ ਪਹਿਲਾਂ ਦੀਵਾਨ ਕੌੜਾ ਮੱਲ ਨੇ ਅਤੇ ਬਾਅਦ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਹੋਈ ਹੈ। ਗੁਰਦੁਆਰਾ ਸਾਹਿਬ ਦੇ ਨਾਲ ਹੀ ਸਰੋਵਰ ਹੈ, ਜੋ ਜ਼ਮੀਨ ਤੋਂ ਪੰਜ ਫੁੱਟ ਉੱਚਾ ਹੈ। ਗੁਰਦੁਆਰਾ ਸਾਹਿਬ ਨਾਲ ਤਿੰਨ ਹਜ਼ਾਰ ਏਕੜ ਜ਼ਮੀਨ ਲੱਗੀ ਹੋਈ ਹੈ। ਅੱਜਕਲ੍ਹ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਹੀਂ ਹੁੰਦਾ, ਯਾਦਗਾਰ ਦੇ ਤੌਰ 'ਤੇ ਕੇਵਲ ਇਮਾਰਤ ਹੀ ਮੌਜੂਦ ਹੈ।

**ਗੁਰਦੁਆਰਾ ਤੰਬੂ ਸਾਹਿਬ, ਨਨਕਾਣਾ ਸਾਹਿਬ:** ਗੁਰਦੁਆਰਾ ਤੰਬੂ ਸਾਹਿਬ, ਗੁਰਦੁਆਰਾ ਜਨਮ ਅਸਥਾਨ ਤੋਂ ਇਕ ਕਿਲੋਮੀਟਰ ਦੂਰ ਪੂਰਬ ਵੱਲ ਹੈ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਚੂਹੜਕਾਣਾ ਦੇ ਭੁੱਖੇ ਸਾਧੂਆਂ ਨੂੰ ਲੰਗਰ ਛਕਾ ਕੇ ਸੱਚਾ ਸੌਦਾ ਕਰਨ ਉਪਰੰਤ ਭਾਈ ਮਰਦਾਨਾ ਜੀ ਸਮੇਤ ਵਣ ਦੇ ਇਕ ਬ੍ਰਿਛ ਹੇਠ ਆ ਬੈਠੇ ਸਨ। ਇਹ ਬ੍ਰਿਛ ਅੱਜ ਵੀ ਮੌਜੂਦ ਹੈ ਅਤੇ ਤੰਬੂ ਵਾਂਗ ਤਣਿਆ ਹੋਇਆ ਹੈ, ਜਿਸ ਕਾਰਨ ਗੁਰਦੁਆਰਾ ਸਾਹਿਬ ਦਾ ਨਾਂ ਵੀ 'ਤੰਬੂ ਸਾਹਿਬ' ਪ੍ਰਸਿੱਧ ਹੈ। ਅੱਜਕਲ੍ਹ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਹੀਂ ਹੁੰਦਾ, ਯਾਦਗਾਰ ਦੇ ਤੌਰ 'ਤੇ ਕੇਵਲ ਇਮਾਰਤ ਹੀ ਮੌਜੂਦ ਹੈ।

**ਗੁਰਦੁਆਰਾ ਸੱਚਾ ਸੌਦਾ ਸਾਹਿਬ, ਚੂਹੜਕਾਣਾ :** ਪਾਕਿਸਤਾਨ ਦੇ ਜ਼ਿਲ੍ਹਾ ਸ਼ੇਖੂਪੁਰਾ ਵਿਚ ਪਿੰਡ ਚੂਹੜਕਾਣਾ ਵਿਖੇ ਗੁਰਦੁਆਰਾ ਸਾਹਿਬ ਸੱਚਾ ਸੌਦਾ ਸੁਸ਼ੋਭਿਤ ਹੈ। ਇੱਥੇ ਹੀ ਗੁਰੂ ਸਾਹਿਬ ਨੇ ਭੁੱਖੇ ਸਾਧੂਆਂ ਨੂੰ ਪਿਤਾ ਮਹਿਤਾ ਕਾਲੂ ਵੱਲੋਂ ਵਪਾਰ ਕਰਨ ਲਈ ਮਿਲੇ ਵੀਹ ਰੁਪਿਆਂ ਦਾ ਲੰਗਰ ਛਕਾ ਕੇ ਸੱਚਾ ਸੌਦਾ ਕੀਤਾ ਸੀ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਇਸ ਤਿੰਨ-ਮੰਜ਼ਲਾ ਗੁਰਦੁਆਰਾ ਸਾਹਿਬ ਦੀ ਉਸਾਰੀ ਕੀਤੀ

ਗਈ ਸੀ। ਇਸ ਗੁਰਦੁਆਰਾ ਸਾਹਿਬ ਨਾਲ ੧੨੫ ਏਕੜ ਜ਼ਮੀਨ ਹੈ।

**'ਗੁਰਦੁਆਰਾ ਸੱਚਖੰਡ' ਚੂਹੜਕਾਣਾ :** ਪਿੰਡ ਚੂਹੜਕਣਾ ਵਿਖੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਇਕ ਗੁਰਦੁਆਰਾ ਸਾਹਿਬ 'ਸੱਚਖੰਡ ਸਾਹਿਬ' ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦੀ ਹਾਲਤ ਬਹੁਤ ਖਸਤਾ ਹੈ। ਪਾਕਿਸਤਾਨ ਸਰਕਾਰ ਨੂੰ ਇਸ ਇਤਿਹਾਸਕ ਸਥਾਨ ਦੀ ਮਹੱਤਤਾ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਜਲਦੀ ਹੀ ਇਸ ਦੀ ਮੁਰੰਮਤ ਵੱਲ ਧਿਆਨ ਦੇਣਾ ਚਾਹੀਦਾ ਹੈ। ਜੇ ਸੰਭਾਲ ਨਾ ਕੀਤੀ ਗਈ ਤਾਂ ਆਉਣ ਵਾਲੇ ਸਮੇਂ ਇਹ ਨਿਸ਼ਾਨ ਕੇਵਲ ਇਤਿਹਾਸ ਵਿਚ ਹੀ ਰਹਿ ਜਾਣਗੇ।

**ਗੁਰਦੁਆਰਾ ਰੋੜੀ ਸਾਹਿਬ, ਏਮਨਾਬਾਦ:** ਗੁਰਦੁਆਰਾ ਰੋੜੀ ਸਾਹਿਬ ਏਮਨਾਬਾਦ ਦੇ ਸ਼ਹਿਰ ਗੁਜਰਾਂਵਾਲਾ ਤੋਂ ਉੱਤਰ-ਪੱਛਮ ਵੱਲ ਡੇਢ ਕਿਲੋਮੀਟਰ ਦੂਰ ਹੈ। ਇਸ ਥਾਂ ਗੁਰੂ ਨਾਨਕ ਸਾਹਿਬ ਰੋੜਾਂ ਦੇ ਆਸਣ 'ਤੇ ਬਿਰਾਜੇ ਸਨ। ਇਸ ਥਾਂ ਹੁਣ ਬਹੁਤ ਹੀ ਸੁੰਦਰ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਸਿੱਖ ਰਾਜ ਸਮੇਂ ਗੁਰਦੁਆਰਾ ਸਾਹਿਬ ਦੇ ਨਾਂ ਨਾਲ ੫ ਹਜ਼ਾਰ ਦੀ ਸਾਲਾਨਾ ਜਗੀਰ ਤੋਂ ਇਲਾਵਾ ੨੨੫ ਏਕੜ ਜ਼ਮੀਨ ਲੱਗੀ ਹੋਈ ਸੀ।

**ਗੁਰਦੁਆਰਾ ਚੱਕੀ ਸਾਹਿਬ, ਏਮਨਾਬਾਦ :** ਗੁਰਦੁਆਰਾ ਚੱਕੀ ਸਾਹਿਬ ਏਮਨਾਬਾਦ ਦੇ ਸ਼ਹਿਰ ਗੁਜਰਾਂਵਾਲਾ ਵਿਖੇ ਸੁਸ਼ੋਭਿਤ ਹੈ। ਇੱਥੇ ਗੁਰੂ ਨਾਨਕ ਸਾਹਿਬ ਨੂੰ ਬਾਬਰ ਨੇ ਕੈਦ ਕਰਕੇ ਚੱਕੀ ਪੀਹਣ ਦੀ ਸਜ਼ਾ ਲਾਈ ਸੀ। ਜਦੋਂ ਬਾਬਰ ਨੂੰ ਗੁਰੂ ਸਾਹਿਬ ਦੀ ਸ਼ਖ਼ਸੀਅਤ ਬਾਰੇ ਪਤਾ ਚੱਲਿਆ ਤਾਂ ਉਹ ਗੁਰੂ ਸਾਹਿਬ ਤੋਂ ਏਨਾ ਪ੍ਰਭਾਵਿਤ ਹੋਇਆ ਕਿ ਗੁਰੂ ਸਾਹਿਬ ਦੇ ਕਹਿਣ 'ਤੇ ਹਜ਼ਾਰਾਂ ਕੈਦੀਆਂ ਨੂੰ ਰਿਹਾਅ ਕਰ ਦਿੱਤਾ। ਇਸ ਗੁਰਦੁਆਰਾ ਸਾਹਿਬ ਨਾਲ ੧੪ ਏਕੜ ਜ਼ਮੀਨ ਲੱਗੀ ਹੋਈ ਹੈ।

**ਗੁਰਦੁਆਰਾ ਖੂਹੀ ਭਾਈ ਲਾਲੋ ਜੀ, ਏਮਨਾਬਾਦ:** ਗੁਰਦੁਆਰਾ ਖੂਹੀ ਭਾਈ ਲਾਲੋ ਜੀ ਏਮਨਾਬਾਦ ਵਿਖੇ ਗੁਰੂ ਨਾਨਕ ਸਾਹਿਬ ਦੀ ਯਾਦਗਾਰ ਵਿਚ ਸੁਸ਼ੋਭਿਤ ਹੈ। ਭਾਈ ਲਾਲੋ ਜੀ ਸੈਦਪੁਰ ਏਮਨਾਬਾਦ ਦੇ ਰਹਿਣ ਵਾਲੇ ਕਿੱਤੇ ਵਜੋਂ ਇਕ ਤਰਖਾਣ ਸਨ। ਜਦੋਂ ਗੁਰੂ ਨਾਨਕ ਸਾਹਿਬ ਇੱਥੇ ਆਏ ਤਾਂ ਇਨ੍ਹਾਂ ਦੇ ਘਰ ਠਹਿਰੇ ਸਨ। ਇੱਥੇ ਹੀ ਗੁਰੂ ਸਾਹਿਬ ਨੇ ਮਲਕ ਭਾਗੋ ਦੇ ਗਰੀਬਾਂ ਦਾ ਲਹੂ ਨਿਚੋੜ ਕੇ ਇਕੱਠੇ ਕੀਤੇ ਪੈਸਿਆਂ ਨਾਲ ਤਿਆਰ ਸ਼ਾਹੀ ਪਕਵਾਨਾਂ ਨੂੰ ਠੁਕਰਾ ਕੇ ਭਾਈ ਲਾਲੋ ਜੀ ਦੇ ਖੂਨ-ਪਸੀਨੇ ਦੀ ਮਿਹਨਤ ਦੀ ਕਮਾਈ ਨਾਲ ਤਿਆਰ ਸਾਦਾ ਭੋਜਨ ਕਰਨ ਨੂੰ ਪਹਿਲ ਦਿੱਤੀ ਸੀ। ਇੱਥੇ ਗੁਰੂ ਸਾਹਿਬ ਦੀ ਪਵਿੱਤਰ ਛੋਹ ਪ੍ਰਾਪਤ ਇਕ ਖੂਹ ਅਜੇ ਤਕ ਮੌਜੂਦ ਹੈ।

**ਗੁਰਦੁਅਰਾ ਨਾਨਕ ਗੜ੍ਹ, ਬਦਾਮੀ ਬਾਗ, ਲਾਹੌਰ :** ਪਾਕਿਸਤਾਨ ਦੇ ਲਾਹੌਰ ਦੇ ਕੋਲ ਬਦਾਮੀ ਬਾਗ ਹੈ, ਜਿੱਥੇ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਨਾਨਕਗੜ੍ਹ ਸੁਸ਼ੋਭਿਤ ਸੀ। ਸਿੱਖ ਇਤਿਹਾਸ ਅਨੁਸਾਰ ਇਸ ਅਸਥਾਨ ਉੱਤੇ ਗੁਰੂ

ਸਾਹਿਬ ਨੇ ਭਾਈ ਦੁਨੀ ਚੰਦ ਦੇ ਪਿਤਾ ਨੂੰ ਚੌਰਾਸੀ ਤੋਂ ਮੁਕਤ ਕਰਵਾਇਆ ਸੀ। ਅਸਥਾਨ ਦਾ ਪ੍ਰਬੰਧ ਮਹੰਤ ਕਰਦੇ ਸਨ। ਗੁਰਦੁਆਰਾ ਸਾਹਿਬ ਦਾ ਜ਼ਿਕਰ ਹੁਣ ਕੇਵਲ ਇਤਿਹਾਸ ਦੇ ਸਫਿਆਂ 'ਤੇ ਹੀ ਆਉਂਦਾ ਹੈ, ਇਤਿਹਾਸਕ ਅਸਥਾਨ ਦੀ ਕੋਈ ਨਿਸ਼ਾਨੀ ਮੌਜੂਦ ਨਹੀਂ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਪਹਿਲੀ ਲਾਹੌਰ :** ਗੁਰਦੁਆਰਾ ਸਾਹਿਬ ਪਾਤਸ਼ਾਹੀ ਪਹਿਲੀ ਲਾਹੌਰ ਵਿਚ ਗੁਰੂ ਨਾਨਕ ਸਾਹਿਬ ਦੀ ਪਵਿੱਤਰ ਆਗਮਨ ਦੀ ਯਾਦ ਵਿਚ ਸੁਸ਼ੋਭਿਤ ਹੈ। ਸਿੱਖ ਇਤਿਹਾਸ ਅਨੁਸਾਰ ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ੧੫੨੦ ਨੂੰ ਆਪਣੇ ਪ੍ਰੇਮੀ ਦੁਨੀ ਚੰਦ ਦੇ ਘਰ ਬਿਰਾਜੇ ਸਨ। ਇਹ ਇਤਿਹਾਸਕ ਅਸਥਾਨ ਲਾਹੌਰ-ਦਿੱਲੀ ਦਰਵਾਜ਼ੇ ਦੇ ਅੰਦਰ 'ਚੌਹਟਾ ਮੁਫਤੀ ਬਾਕਰ' ਵਿਖੇ ਸੁਸ਼ੋਭਿਤ ਹੈ। ਇਸ ਇਲਾਕੇ ਨੂੰ ਉਸ ਸਮੇਂ 'ਸਿਰੀਆਂ ਵਾਲਾ ਬਾਜ਼ਾਰ' (ਜਾਂ ਚੌਹਟਾ ਜਵਾਹਰ ਮੱਲ) ਆਖਿਆ ਜਾਂਦਾ ਸੀ। ਇੱਥੇ ਹੀ ਗੁਰੂ ਸਾਹਿਬ ਨੇ ਦੁਨੀ ਚੰਦ ਨੂੰ ਕਰਮ-ਕਾਂਡ ਨਾ ਕਰਨ ਦੀ ਸਿੱਖਿਆ ਦੇ ਕੇ ਇੱਕ ਅਕਾਲ ਪੁਰਖ ਦੀ ਅਰਾਧਨਾ ਕਰਨ ਦੀ ਪ੍ਰੇਰਨਾ ਦਿੱਤੀ ਸੀ। ਇਸ ਇਤਿਹਾਸਕ ਸਥਾਨ 'ਤੇ ਕੇਵਲ ਗੁਰੂ ਨਾਨਕ ਸਾਹਿਬ ਦੀ ਤਸਵੀਰ ਹੀ ਸੁਸ਼ੋਭਿਤ ਕੀਤੀ ਗਈ ਹੈ।

**ਗੁਰਦੁਆਰਾ ਚੁਬੱਚਾ ਸਾਹਿਬ, ਧਰਮਪੁਰਾ ਲਾਹੌਰ :** ਗੁਰਦੁਆਰਾ ਚੁਬੱਚਾ ਸਾਹਿਬ, ਲਾਹੌਰ ਸ਼ਹਿਰ ਦੇ ਧਰਮਪੁਰਾ ਵਿਖੇ ਸਥਿਤ ਹੈ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਮੁਬਾਰਕ ਚਰਨ ਪਾਏ ਸਨ। ਗੁਰੂ ਨਾਨਕ ਦੇਵ ਜੀ ਨੇ ਜਿਸ ਛੱਪੜੀ ਵਿਚ ਆਪਣੇ ਪੈਰ ਧੋਤੇ ਸਨ, ਸੰਗਤਾਂ ਨੇ ਉਸ ਸਥਾਨ 'ਤੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਕੀਤਾ ਹੈ। ਗੁਰਦੁਆਰਾ ਸਾਹਿਬ ਦੀ ਇਮਾਰਤ ਦੀ ਹਾਲਤ ਬਹੁਤ ਖਸਤਾ ਹੈ।

**'ਗੁਰਦੁਆਰਾ ਡੇਹਰਾ ਜਨਮ ਅਸਥਾਨ ਬੇਬੇ ਨਾਨਕੀ ਜੀ', ਚਾਹਲ :** ਪਾਕਿਸਤਾਨ ਦੇ ਲਾਹੌਰ ਤੋਂ ੧੫ ਕਿਲੋਮੀਟਰ ਦੂਰ ਦੱਖਣ-ਪੂਰਬ ਵੱਲ ਚਾਹਲ ਪਿੰਡ ਹੈ, ਜੋ ਗੁਰੂ ਨਾਨਕ ਸਾਹਿਬ ਦੇ ਨਾਨਕੇ ਸਨ। ਗੁਰੂ ਨਾਨਕ ਸਾਹਿਬ ਕਈ ਵਾਰ ਇਸ ਪਿੰਡ ਆਏ। ਗੁਰੂ ਸਾਹਿਬ ਦੀ ਭੈਣ ਬੇਬੇ ਨਾਨਕੀ ਦਾ ਜਨਮ ਵੀ ਸੰਮਤ ੧੫੨੧ ਵਿਚ ਇਸੇ ਪਿੰਡ ਹੋਇਆ। 'ਗੁਰਦੁਆਰਾ ਡੇਰਾ ਚਾਹਲ' ਅਸਲ ਵਿਚ ਬਾਬਾ ਰਾਮਾ ਜੀ (ਮਾਤਾ ਤ੍ਰਿਪਤਾ ਜੀ ਦੇ ਪਿਤਾ) ਦਾ ਘਰ ਹੀ ਸੀ। ਇਸ ਗੁਰਦੁਆਰਾ ਸਾਹਿਬ ਨੂੰ 'ਜਨਮ ਅਸਥਾਨ ਬੇਬੇ ਨਾਨਕੀ' ਵੀ ਆਖਿਆ ਜਾਂਦਾ ਹੈ। ਇਸ ਗੁਰਦੁਆਰਾ ਸਾਹਿਬ ਨਾਲ ੧੫ ਏਕੜ ਜ਼ਮੀਨ ਹੈ।

**'ਲੂਹੜਾ ਸਾਹਿਬ' ਘਵਿੰਡੀ :** ਪਾਕਿਸਤਾਨ ਦੇ ਜ਼ਿਲ੍ਹਾ ਲਾਹੌਰ ਦੇ ਪਿੰਡ ਘਵਿੰਡੀ ਵਿਚ ਗੁਰੂ ਨਾਨਕ ਸਾਹਿਬ ਦਾ ਇਤਿਹਾਸਕ ਅਸਥਾਨ 'ਲੂਹੜਾ ਸਾਹਿਬ' ਸੁਸ਼ੋਭਿਤ ਹੈ। ਮਹਾਨ ਕੋਸ਼ ਅਨੁਸਾਰ ਗੁਰੂ ਸਾਹਿਬ ਪਿੰਡ 'ਜਾਹਮਣ' ਤੋਂ ਚਲ ਕੇ ਇੱਥੇ ਆਏ ਸਨ। ਗੁਰੂ ਸਾਹਿਬ ਦੇ ਸਮੇਂ ਇੱਥੇ ਲੂਹੜੇ ਦਾ ਦਰਖ਼ਤ ਹੁੰਦਾ ਸੀ, ਜਿਸ ਤੋਂ ਗੁਰਦੁਆਰਾ ਸਾਹਿਬ

ਦਾ ਨਾਂ ਹੀ ਲੂਹੜਾ ਸਾਹਿਬ ਪ੍ਰਸਿੱਧ ਹੋ ਗਿਆ। ਗੁਰੂ ਨਾਨਕ ਸਾਹਿਬ ਨੇ ਇਸ ਪਿੰਡ ਵਿਚ ਵਣਜਾਰਿਆਂ ਨੂੰ ਅਕਾਲ ਪੁਰਖ ਦੀ ਰਜ਼ਾ ਵਿਚ ਰਹਿਣ ਦਾ ਉਪਦੇਸ਼ ਦਿੱਤਾ ਸੀ ਅਤੇ ਇੱਥੇ ਹੀ ਉਨ੍ਹਾਂ ਨੇ ਸ੍ਰੀ ਰਾਗ ਵਿਚ ਸ਼ਬਦ 'ਪਹਰੇ' ਬਾਣੀ ਦਾ ਉਚਾਰਨ ਕੀਤਾ। ਗੁਰਦੁਆਰਾ ਸਾਹਿਬ ਨਾਲ ੨੦ ਵਿਘੇ ਜ਼ਮੀਨ ਲੱਗੀ ਹੋਈ ਹੈ।

**ਗੁਰਦੁਆਰਾ ਰੂੜੀ ਸਾਹਿਬ ਪਾਤਸ਼ਾਹੀ ਪਹਿਲੀ, ਜਾਹਮਣ :** ਗੁਰਦੁਆਰਾ ਰੂੜੀ ਸਾਹਿਬ, ਪਾਤਸ਼ਾਹੀ ਪਹਿਲੀ ਪਾਕਿਸਤਾਨ ਦੇ ਜ਼ਿਲ੍ਹਾ ਲਾਹੌਰ ਦੇ ਪਿੰਡ ਜਾਹਮਣ ਤੋਂ ਅੱਧਾ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਕਿਹਾ ਜਾਂਦਾ ਹੈ ਕਿ ਗੁਰੂ ਨਾਨਕ ਸਾਹਿਬ ਇਸ ਪਿੰਡ ਵਿਚ ਤਿੰਨ ਵਾਰ ਆਏ ਸਨ। 'ਗੁਰਦੁਆਰਾ ਰੂੜੀ ਸਾਹਿਬ, ਪਾਤਸ਼ਾਹੀ ਪਹਿਲੀ' ਪਿੰਡ ਦੇ ਪੂਰਬ ਵੱਲ ਹੈ। ਗੁਰਦੁਆਰਾ ਸਾਹਿਬ ਨਾਲ ੫੦ ਏਕੜ ਜ਼ਮੀਨ ਲੱਗੀ ਹੋਈ ਹੈ।

**ਗੁਰਦੁਆਰਾ ਛੋਟਾ ਨਾਨਕਿਆਣਾ, ਮਾਂਗਾ :** ਸ੍ਰੀ ਗੁਰੂ ਨਾਨਕ ਦੇਵ ਜੀ ਸਿੱਖੀ ਦਾ ਪ੍ਰਚਾਰ ਕਰਦੇ ਹੋਏ ਲਾਹੌਰ ਤੋਂ ਮੁਲਤਾਨ ਦੇ ਵਿਚਕਾਰ ਪੈਂਦੇ ਪਿੰਡ ਮਾਂਗਾ ਵਿਖੇ ਆਏ ਸਨ। ਇਲਾਕੇ ਦੀ ਸੰਗਤ ਨੇ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸੁਸ਼ੋਭਿਤ ਕੀਤਾ ਜੋ ਗੁਰਦੁਆਰਾ ਛੋਟਾ ਨਾਨਕਿਆਣਾ ਮਾਂਗਾ ਦੇ ਨਾਲ ਪ੍ਰਸਿੱਧ ਹੈ। ਬਾਅਦ ਵਿਚ ਇੱਥੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਦੁਆਰਾ ਸਾਹਿਬ ਦੇ ਨਾਲ ਸਰੋਵਰ ਦੀ ਉਸਾਰੀ ਵੀ ਕਰਵਾਈ ਸੀ। ਜਨਾਬ ਇਕਬਾਲ ਕੇਸਰ ਅਨੁਸਾਰ ਗੁਰਦੁਆਰਾ ਸਾਹਿਬ ਨਾਲ ੫੦੦ ਘੁਮਾਂ ਜ਼ਮੀਨ ਲੱਗੀ ਹੋਈ ਹੈ।

**ਗੁਰਦੁਆਰਾ ਪਹਿਲੀ ਪਾਤਸ਼ਾਹੀ, ਮਾਨਕ :** ਲਾਹੌਰ ਤੋਂ ਰਾਏਵਿੰਡ ਜਾਣ ਵਾਲੀ ਸੜਕ 'ਤੇ ਲਾਹੌਰ ਤੋਂ ੪੫ ਕਿਲੋਮੀਟਰ ਦੀ ਦੂਰੀ 'ਤੇ ਮਾਣਕ ਪਿੰਡ ਸਥਿਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਪ੍ਰਚਾਰ-ਯਾਤਰਾ ਦੌਰਾਨ ਇਸ ਪਿੰਡ ਵਿਚ ਠਹਿਰੇ ਸਨ। ਜਿਸ ਟਿੱਬੇ ਉੱਤੇ ਗੁਰੂ ਜੀ ਬਿਰਜਮਾਨ ਹੋਏ ਸਨ, ਉਸ ਟਿੱਬੇ ਦਾ ਨਾਂ ਮਾਣਕ ਪੈ ਗਿਆ। ਇੱਥੇ ਹੀ ਇਲਾਕਾ ਨਿਵਾਸੀਆਂ ਨੇ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਦੀ ਸਥਾਪਨਾ ਕੀਤੀ ਜੋ ਕਿ ਗੁਰਦੁਆਰਾ ਪਹਿਲੀ ਪਾਤਸ਼ਾਹੀ ਮਾਣਕ ਦੇ ਨਾਂ ਨਾਲ ਪ੍ਰਸਿੱਧ ਹੈ। ਪਿੰਡ ਵਾਲਿਆਂ ਵੱਲੋਂ ਗੁਰਦੁਆਰਾ ਸਾਹਿਬ ਦੇ ਨਾਂ ਨਾਲ ੯੨ ਘੁਮਾਂ ਜ਼ਮੀਨ ਲੱਗੀ ਹੋਈ ਹੈ। ਗੁਰਦੁਆਰਾ ਸਾਹਿਬ ਦੀ ਤਿੰਨ-ਮੰਜ਼ਲਾ ਇਮਾਰਤ ਅਤੇ ਸਰੋਵਰ ਦੀ ਹਾਲਤ ਤਸੱਲੀਬਖਸ਼ ਨਹੀਂ ਹੈ।

**ਗੁਰਦੁਆਰਾ ਸਾਹਿਬ, ਭੈਲਗ੍ਰਾਮ :** ਪਾਕਿਸਤਾਨ ਦੇ ਜ਼ਿਲ੍ਹਾ ਕਸੂਰ ਦਾ ਇਕ ਪਿੰਡ 'ਭੈਲਗ੍ਰਾਮ' ਵਿਚ ਗੁਰੂ ਨਾਨਕ ਸਾਹਿਬ ਆਪਣੇ ਇਕ ਸਫ਼ਰ ਦੌਰਾਨ ਆਏ ਸਨ। ਆਪ ਜੀ ਦੀ ਯਾਦ ਵਿਚ ਬਹੁਤ ਹੀ ਸੁੰਦਰ ਗੁਰਦੁਆਰਾ ਸਾਹਿਬ ਬਣਿਆ ਹੋਇਆ ਸੀ। ਗੁਰੂ ਨਾਨਕ ਸਾਹਿਬ ਮਾਂਗੇ ਤੋਂ ਰਾਮ ਥੰਮਣ ਜਾਂਦੇ ਹੋਏ ਇਸ ਪਿੰਡ ਠਹਿਰੇ ਸਨ। ਜਨਾਬ ਇਕਾਬਲ ਕੇਸਰ ਦੇ ਅਨੁਸਾਰ ਅੱਜਕਲ੍ਹ ਗੁਰਦੁਆਰਾ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦਾ ਪ੍ਰਕਾਸ਼ ਨਹੀਂ ਹੁੰਦਾ।

**ਗੁਰਦੁਆਰਾ ਬਾਬਾ ਰਾਮ ਥੰਮ੍ਹਣ ਜੀ :** ਗੁਰਦੁਆਰਾ ਬਾਬਾ ਰਾਮ ਥੰਮ੍ਹਣ ਜੀ ਪਾਕਿਸਤਾਨ ਦੇ ਜ਼ਿਲ੍ਹਾ ਕਸੂਰ ਵਿਚ ਪਿੰਡ ਕਾਲੂਖਾਰਾ ਵਿਚ ਸੁਸ਼ੋਭਿਤ ਹੈ। ਬਾਬਾ ਰਾਮ ਥੰਮ੍ਹਣ ਜੀ ਇਕ ਸਾਧੂ ਸਨ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਾਸੀ ਦੇ ਪੁੱਤਰ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਇੱਥੇ ਕਈ ਵਾਰ ਆਏ। ਗੁਰਦੁਆਰਾ ਸਾਹਿਬ ਦੇ ਨਾਂ ਨਾਲ ਹਜ਼ਾਰਾਂ ਏਕੜ ਜਮੀਨ ਤੇ ਜਗੀਰ ਲੱਗੀ ਹੋਈ ਹੈ।

**ਗੁਰਦੁਆਰਾ ਹੋਲਾਂ ਸਾਹਿਬ, ਭਰਨਾਵਾਂ :** ਗੁਰਦੁਆਰਾ ਹੋਲਾਂ ਸਾਹਿਬ, ਪਾਕਿਸਤਾਨ ਦੇ ਜ਼ਿਲ੍ਹਾ ਕਸੂਰ ਵਿਚ ਪਿੰਡ 'ਭਰਨਾਵਾਂ' ਵਿਚ ਗੁਰੂ ਨਾਨਕ ਸਾਹਿਬ ਦੀ ਆਮਦ ਦੀ ਯਾਦ ਵਿਚ ਸਥਿਤ ਹੈ। ਇੱਥੇ ਹੀ ਗੁਰੂ ਸਾਹਿਬ ਨੂੰ ਇਕ ਸੁਲਤਾਨ ਨਾਮੀ ਬਾਲਕ ਨੇ ਹੋਲਾਂ ਭੁੰਨ ਕੇ ਖੁਆਈਆਂ ਸਨ। ਇਹ ਗੁਰਦੁਆਰਾ ਭਾਈ ਫੇਰੂ ਤੋਂ ਲਾਹੌਰ ਵੱਲ ਨੂੰ ਦੋ ਕੁ ਕਿਲੋਮੀਟਰ ਦੀ ਵਿੱਥ ਉੱਤੇ ਮੁਲਤਾਨ ਰੋਡ ਉੱਤੇ ਆਉਂਦਾ ਹੈ। ਗੁਰਦੁਆਰਾ ਹੋਲਾਂ ਸਾਹਿਬ ਦੇ ਨਾਂ ਨਾਲ ਅੱਜਕਲ੍ਹ ਵੀ ੭੦੦ ਏਕੜ ਜ਼ਮੀਨ ਜਾਗੀਰ ਵਜੋਂ ਲੱਗੀ ਹੋਈ ਹੈ।

**ਗੁਰਦੁਆਰਾ ਪਹਿਲੀ ਪਾਤਸ਼ਾਹੀ ਅਲਪਾ (ਛੋਟਾ ਨਨਕਾਣਾ) :** ਪਾਕਿਸਤਾਨ ਦੇ ਜ਼ਿਲ੍ਹਾ ਕਸੂਰ ਦੇ ਮਾਂਗਾ ਪਿੰਡ ਦੇ ਪੱਛਮ ਵੱਲ ੨੭ ਕਿਲੋਮੀਟਰ ਦੂਰ ਇਕ ਪਿੰਡ 'ਅਲਪਾ' ਵੱਸਿਆ ਹੋਇਆ ਹੈ। ਇਸ ਪਿੰਡ ਵਿਚ ਗੁਰੂ ਨਾਨਕ ਸਾਹਿਬ ਆਏ ਸਨ। ਇਹ ਅਸਥਾਨ ਪਹਿਲਾਂ ਅਲਪਾ ਪਿੰਡ ਤੋਂ ਤਕਰੀਬਨ ਚਾਰ ਕਿਲੋਮੀਟਰ ਬਾਹਰ ਸੀ ਜਿੱਥੇ ਅੱਜਕਲ੍ਹ 'ਛੋਟਾ ਨਨਕਾਣਾ ਅਲਪਾ' ਨਾਂ ਦਾ ਪਿੰਡ ਅਬਾਦ ਹੋ ਚੁੱਕਾ ਹੈ। ਇੱਥੇ ੧੯੪੭ ਤੋਂ ਪਹਿਲਾਂ ਪ੍ਰਕਾਸ਼ ਹੁੰਦਾ ਸੀ। ਇਸ ਪਾਵਨ ਗੁਰਦੁਆਰਾ ਸਾਹਿਬ ਨਾਲ ਇਸੇ ਪਿੰਡ ਅਤੇ ਹੋਰ ਕਈ ਪਿੰਡਾਂ ਵਿਚ ਭਾਰੀ ਜਾਗੀਰ ਹੈ। ਇਸ ਗੁਰਦੁਆਰਾ ਸਾਹਿਬ ਨੂੰ 'ਗੁਰਦੁਆਰਾ ਪਹਿਲੀ ਪਾਤਸ਼ਾਹੀ ਅਲਪਾ' (ਛੋਟਾ ਨਨਕਾਣਾ) ਆਖਿਆ ਜਾਂਦਾ ਸੀ।

**ਗੁਰਦੁਆਰਾ ਛੋਟਾ ਨਾਨਕਿਆਣਾ, ਨਾਨਕ ਜਾਗੀਰ ਜ਼ਿਲ੍ਹਾ ਉਕਾੜਾ ਸਤਘਰਾ:** ਪਾਕਿਸਤਾਨ ਦੇ ਜ਼ਿਲ੍ਹਾ ਉਕਾੜਾ ਵਿਚ ਇਕ ਕਸਬਾ 'ਸਤਘਰਾ' ਹੈ ਜਿੱਥੇ ਗੁਰੂ ਨਾਨਕ ਸਾਹਿਬ ਦਾ ਇਤਿਹਾਸਕ ਗੁਰਦੁਆਰਾ ਹੈ। ਗੁਰੂ ਨਾਨਕ ਸਾਹਿਬ ਅਲਪੇ ਤੋਂ ਚੱਲ ਕੇ ਇੱਥੇ ਆਏ ਸਨ। ਇੱਥੇ ਗੁਰੂ ਸਾਹਿਬ ਨੇ ਇਕ ਸ਼ਾਹੂਕਾਰ ਦੇ ਪਰਥਾਇ "ਸਹੰਸਰ ਦਾਨ ਦੇ ਇੰਦ੍ਰ ਰੁਆਇਆ" ਸ਼ਬਦ ਉਚਾਰਿਆ। ਇਹ ਅਸਥਾਨ "ਗੁਰਦੁਆਰਾ ਛੋਟਾ ਨਾਨਕਿਆਣਾ, ਨਾਨਕ ਜਾਗੀਰ, ਸਤਘਰਾ" ਜ਼ਿਲ੍ਹਾ ਉਕਾੜਾ ਕਰਕੇ ਪ੍ਰਸਿੱਧ ਹੈ।

**ਗੁਰਦੁਆਰਾ ਮਾਲ ਜੀ ਸਾਹਿਬ, ਕੰਗਣਪੁਰ :** ਪਾਕਿਸਤਾਨ ਦੇ ਜ਼ਿਲ੍ਹਾ ਕਸੂਰ ਵਿਚ 'ਕੰਗਣਪੁਰ' ਪਿੰਡ ਵਿਚ ਇਤਿਹਾਸਕ 'ਗੁਰਦੁਆਰਾ ਮਾਲ ਜੀ ਸਾਹਿਬ, ਕੰਗਣਪੁਰ' ਸਥਿਤ ਹੈ। ਗੁਰੂ ਨਾਨਕ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਇਹ ਗੁਰਦੁਆਰਾ ਸੁਸ਼ੋਭਿਤ ਕੀਤਾ ਗਿਆ ਸੀ। ੧੯੪੭ ਤੋਂ ਪਹਿਲਾਂ ਇਸ ਗੁਰਦੁਆਰਾ

ਸਾਹਿਬ ਦੀ ਸੇਵਾ-ਸੰਭਾਲ ਨਾਮਧਾਰੀ ਸਿੱਖਾਂ ਵੱਲੋਂ ਕੀਤੀ ਜਾਂਦੀ ਰਹੀ ਹੈ। ਬਟਵਾਰੇ ਤੋਂ ਬਾਅਦ ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਹੀਂ ਹੋ ਰਿਹਾ।

**'ਗੁਰਦੁਆਰਾ ਮੰਜੀ ਸਾਹਿਬ' ਮਾਣਕ ਦੇਕੇ :** ਪਾਕਿਸਤਾਨ ਦੇ ਜ਼ਿਲ੍ਹਾ ਕਸੂਰ ਵਿਚ ਪਿੰਡ 'ਮਾਣਕ ਦੇਕੇ' ਹੈ। ਇਹ ਪਿੰਡ 'ਕੰਗਣਪੁਰ' ਤੋਂ ਦੋ ਕਿਲੋਮੀਟਰ ਦੀ ਦੂਰੀ 'ਤੇ ਹੈ। ਜਦੋਂ ਗੁਰੂ ਸਾਹਿਬ ਨੂੰ ਕੰਗਣਪੁਰ ਦੇ ਲੋਕਾਂ ਨੇ ਆਪਣੇ ਪਿੰਡ ਵਿਚ ਜਗ੍ਹਾ ਨਾ ਦਿੱਤੀ ਤਾਂ ਉਹ ਉੱਥੋਂ ਚੱਲ ਕੇ ਇਸ ਪਿੰਡ 'ਮਾਣਕ ਦੇਕੇ' ਆ ਗਏ ਅਤੇ ਇੱਥੋਂ ਦੇ ਲੋਕਾਂ ਨੇ ਉਨ੍ਹਾਂ ਦਾ ਬੜਾ ਸਤਿਕਾਰ ਕੀਤਾ। ਗੁਰੂ ਸਾਹਿਬ ਦੀ ਆਮਦ ਦੀ ਪਵਿੱਤਰ ਯਾਦ ਵਿਚ ਪਿੰਡ ਤੋਂ ਬਾਹਰ ਹੀ 'ਗੁਰਦੁਆਰਾ ਮੰਜੀ ਸਾਹਿਬ' ਸੁਸ਼ੋਭਿਤ ਹੈ।

**'ਗੁਰਦੁਆਰਾ ਛੋਟਾ ਨਾਨਕਿਆਣਾ ਸਾਹਿਬ' ਹੁਜਰਾ ਸ਼ਾਹ ਮੁਕੀਮ :** ਪਾਕਿਸਤਾਨ ਦੇ ਜ਼ਿਲ੍ਹਾ ਉਮਾੜਾ ਵਿਚ ਹੁਜਰਾ ਸ਼ਾਹ ਮੁਕੀਮ ਸ਼ਹਿਰ ਤੋਂ ਬੋਗਾ ਅਵਾਨ ਜਾਣ ਵਾਲੀ ਸੜਕ ਉੱਤੇ ਇਹ ਪਵਿੱਤਰ ਅਸਥਾਨ ਸੁਸ਼ੋਭਿਤ ਹੈ। ਗੁਰੂ ਨਾਨਕ ਸਾਹਿਬ ਮਾਣਕ ਦੇਕੇ ਤੋਂ ਚੱਲ ਕੇ ਇੱਥੇ ਬਿਰਾਜੇ ਸਨ। ਇਸ ਅਸਥਾਨ ਨੂੰ 'ਗੁਰਦੁਆਰਾ ਛੋਟਾ ਨਾਨਕਿਆਣਾ ਸਾਹਿਬ' ਕਰਕੇ ਯਾਦ ਕੀਤਾ ਜਾਂਦਾ ਹੈ। ਇਸੇ ਪਿੰਡ ਦੀ ੧੦ ਏਕੜ ਜ਼ਮੀਨ ਤੋਂ ਇਲਾਵਾ ਬਾਕੀ ਹੋਰ ਵੀ ਬਹੁਤ ਸਾਰੇ ਪਿੰਡਾਂ ਦੀ ਜ਼ਮੀਨ ਇਸ ਅਸਥਾਨ ਨਾਲ ਲੱਗੀ ਹੋਈ ਹੈ। ਹੁਣ ਇਸ ਇਤਿਹਾਸਕ ਅਸਥਾਨ ਦਾ ਕੇਵਲ 'ਇਕ ਖੂਹ' ਅਤੇ 'ਇਕ ਬੋਹੜ' ਹੀ ਨਜ਼ਰੀਂ ਪੈਂਦਾ ਹੈ।

**ਗੁਰਦੁਆਰਾ 'ਛੋਟਾ ਨਾਨਕਿਆਣਾ ਸਾਹਿਬ' ਦਿਪਾਲਪੁਰ :** ਪਾਕਿਸਤਾਨ ਦੇ ਜ਼ਿਲ੍ਹਾ ਉਕਾੜਾ ਵਿਚ ਪਿੰਡ 'ਦਿਪਾਲਪੁਰ' ਆਉਂਦਾ ਹੈ ਜਿਸ ਦੇ ਦੱਖਣ-ਪੂਰਬ ਵੱਲ ਬਾਹਰਵਾਰ ਗੁਰੂ ਨਾਨਕ ਸਾਹਿਬ ਦਾ ਪਵਿੱਤਰ ਅਸਥਾਨ 'ਛੋਟਾ ਨਾਨਕਿਆਣਾ ਸਾਹਿਬ' ਹੈ। ਗੁਰੂ ਸਾਹਿਬ ਨੇ ਇੱਥੇ ਆ ਕੇ, ਇਕ ਸੁੱਕੇ ਪਿੱਪਲ ਦੇ ਦਰਖਤ ਹੇਠਾਂ ਡੇਰਾ ਕੀਤਾ ਜੋ ਹਰਾ ਹੋ ਗਿਆ। ਇਹ ਪਿੱਪਲ ਅੱਜ ਵੀ ਮੌਜੂਦ ਹੈ। ਇੱਥੇ ਹੀ ਗੁਰੂ ਸਾਹਿਬ ਨੇ ਇਕ ਨੂਰੀ (ਨੌਰੰਗਾ) ਨਾਮੀ ਕੋਹੜੀ ਨੂੰ ਅਰੋਗ ਕੀਤਾ ਸੀ। ਇਸ ਗੁਰਦੁਆਰਾ ਸਾਹਿਬ ਦੇ ਨਾਂ ਨਾਲ ੨੫ ਏਕੜ ਜ਼ਮੀਨ ਪਿੰਡ ਮੰਚਾਰੀਆ ਦੇ ਸਿੰਘਾਂ ਵੱਲੋਂ ਅਤੇ ਇਕ ਏਕੜ ਜ਼ਮੀਨ ਸ਼ਹਿਰ ਤੋਂ ਬਾਹਰ ਲੱਗੀ ਹੋਈ ਹੈ। ਗੁਰਦੁਆਰਾ ਸਾਹਿਬ ਨਾਲ ਹੋਰ ਵੀ ਬਹੁਤ ਸਾਰੀ ਜਾਗੀਰ ਲੱਗੀ ਹੋਈ ਹੈ। ਅੱਜਕਲ੍ਹ ਇੱਥੇ ਅਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਹੀਂ ਹੁੰਦਾ।

**ਗੁਰਦੁਆਰਾ ਪਹਿਲੀ ਪਾਤਸ਼ਾਹੀ, ਪਾਕਪਟਨ :** ਗੁਰਦੁਆਰਾ ਪਹਿਲੀ ਪਾਤਸ਼ਾਹੀ, ਪਾਕਪਟਨ ਪਾਕਿਸਤਾਨ ਦੇ ਜ਼ਿਲ੍ਹਾ ਸਹਾਈਵਾਲ ਅਤੇ ਤਹਿਸੀਲ ਪਾਕਪਟਨ ਵਿਚ ਇਕ ਪਿੰਡ 'ਖਰਾਹਟ' ਵਿਚ ਸਥਿਤ ਹੈ। ਇਸ ਪਿੰਡ ਵਿਚ, ਗੁਰੂ ਨਾਨਕ ਸਾਹਿਬ ਆਪਣੀ ਇਕ ਪ੍ਰਚਾਰ-ਫੇਰੀ ਦੌਰਾਨ ਆਏ ਸਨ ਜਿੱਥੇ ਗੁਰੂ ਸਾਹਿਬ ਠਹਿਰੇ, ਉੱਥੇ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ੧੯੪੭ ਤੋਂ ਬਾਅਦ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਹੋ ਰਿਹਾ ਅਤੇ ਗੁਰਦੁਆਰਾ ਸਾਹਿਬ ਬੰਦ ਪਿਆ ਹੈ।

***ਚਲਦਾ...***

*ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ-੧੫*

# ਸ. ਗਿਆਨ ਸਿੰਘ ਜੀ 'ਰਾੜੇਵਾਲਾ'

*-ਸ. ਰੂਪ ਸਿੰਘ**

ਪੈਪਸੂ ਦੇ ਮੁੱਖ ਮੰਤਰੀ, ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ, ਪਟਿਆਲਾ ਰਿਆਸਤ ਦੀ ਹਾਈਕੋਰਟ ਦੇ ਜੱਜ ਆਦਿ ਮਹੱਤਵਪੂਰਨ ਅਹੁਦਿਆਂ 'ਤੇ ਸ਼ੋਭਨੀਕ ਰਹੇ ਸ. ਗਿਆਨ ਸਿੰਘ ਜੀ 'ਰਾੜੇਵਾਲਾ' ਦਾ ਜਨਮ ੧੯ ਦਸੰਬਰ, ੧੯੦੧ ਈ: ਨੂੰ ਸ. ਰਤਨ ਸਿੰਘ ਜੀ ਵਿਸਵੇਦਾਰ ਦੇ ਘਰ, ਪਿੰਡ ਭੜੀ ਜ਼ਿਲ੍ਹਾ ਲੁਧਿਆਣਾ 'ਚ ਨਾਨਕੇ ਘਰ ਹੋਇਆ। ਆਪ ਜੀ ਨੇ ਅੱਖਰ ਗਿਆਨ ਨਾਨਕੇ ਪਿੰਡ ਭੜੀ ਅਤੇ ਸਮਰਾਲੇ ਤੋਂ ਪ੍ਰਾਪਤ ਕਰ, ਮਾਡਲ ਹਾਈ ਸਕੂਲ ਪਟਿਆਲਾ ਤੋਂ ਦਸਵੀਂ ਦਾ ਇਮਤਿਹਾਨ ਪਾਸ ਕੀਤਾ। ਮਹਿੰਦਰਾ ਕਾਲਜ਼ ਪਟਿਆਲਾ ਤੋਂ ੧੯੨੫ ਈ: 'ਚ ਗਰੈਜੂਏਸ਼ਨ ਕਰ ਪਟਿਆਲਾ ਰਿਆਸਤ ਦੀ ਸਿਵਲ ਸਰਵਿਸ 'ਚ ਸਹਾਇਕ ਡਿਪਟੀ ਕਮਿਸ਼ਨਰ ਨਿਯੁਕਤ ਹੋਏ,ਫਿਰ ਪਟਿਆਲਾ ਦੇ ਡਿਪਟੀ ਕਮਿਸ਼ਨਰ ਬਣੇ। ਆਪ ਜੀ ਮਹਾਰਾਜਾ ਯਾਦਵਿੰਦਰ ਸਿੰਘ ਪਟਿਆਲਾ ਦੇ ਮਾਮਾ ਜੀ ਸਨ।ਸ਼ਾਹੀ ਘਰਾਣੇ 'ਚ ਪਾਲਣ-ਪੋਸਣ ਹੋਣ ਦੇ ਬਾਵਜੂਦ ਵੀ ਵੱਡੇਪਨ ਦਾ ਹੰਕਾਰ ਨਹੀਂ ਸੀ ਸ. 'ਰਾੜੇਵਾਲ' ਨੂੰ! ਇਨ੍ਹਾਂ ਦਾ ਅਨੰਦ ਕਾਰਜ ਬੀਬੀ ਮਨਮੋਹਨ ਕੌਰ ਜੀ ਨਾਲ ਹੋਇਆ। ਇਨ੍ਹਾਂ ਦੇ ਘਰ ਚਾਰ ਸਪੁੱਤਰ ਤੇ ਇਕ ਸਪੁੱਤਰੀ, ਬੀਬੀ ਨਿਰਲੇਪ ਕੌਰ ਪੈਦਾ ਹੋਈ।

੧੯੪੨ ਈ: ਵਿਚ ਪਟਿਆਲਾ ਰਿਆਸਤ ਦੀ ਹਾਈਕੋਰਟ ਦੇ ਮੁੱਖ ਜੱਜ ਬਣ ਗਏ। ਦੇਸ਼-ਵੰਡ ਸਮੇਂ ਸ. ਗਿਆਨ ਸਿੰਘ ਜੀ 'ਰਾੜੇਵਾਲਾ' ਨੇ ਹਿੰਦੂ-ਸਿੱਖ ਹਿਜ਼ਰਤਕਾਰੀਆਂ ਦੀ ਤਨ-ਮਨ ਤੋਂ ਸਹਾਇਤਾ ਕੀਤੀ। ਕੁਝ ਸਮਾਂ ਖੇਤੀਬਾੜੀ ਮੰਤਰੀ ਰਹੇ। ੧੯੪੮ ਈ: ਤੋਂ ੧੯੫੨ ਈ: ਤੀਕ ਆਪ ਨੂੰ ਪੈਪਸੂ ਦੇ ਮੁੱਖ ਮੰਤਰੀ ਦੇ ਅਹੁਦੇ 'ਤੇ ਬਿਰਾਜਮਾਨ ਹੋਣ ਦਾ ਸੁਭਾਗ ਪ੍ਰਾਪਤ ਹੋਇਆ। ਮਾਂ-ਬੋਲੀ ਪੰਜਾਬੀ ਦੇ ਵਿਕਾਸ ਵਾਸਤੇ ਮਹਿਕਮਾ ਪੰਜਾਬੀ ਅਰੰਭ ਕਰਵਾਇਆ ਅਤੇ ਪੰਜਾਬੀ ਸੂਬੇ ਦੀ ਡਟਵੀਂ ਹਮਾਇਤ ਕੀਤੀ। ਪੈਪਸੂ ਦੇ ਮੁੱਖ ਮੰਤਰੀ ਹੋਣ ਵੇਲੇ ਸ. ਗਿਆਨ ਸਿੰਘ ਜੀ 'ਰਾੜੇਵਾਲਾ' ਨੇ ਮਾਂ-ਬੋਲੀ ਪੰਜਾਬੀ ਨੂੰ ਸਕੂਲਾਂ ਵਿਚ ਪੜ੍ਹਾਈ ਦਾ ਮਾਧਿਅਮ ਅਤੇ ਅਦਾਲਤਾਂ ਦੀ ਕੰਮ-ਕਾਜ ਦੀ ਭਾਸ਼ਾ ਬਣਾ ਕੇ ਵਡਮੁੱਲੀ ਤੇ ਇਤਿਹਾਸਕ ਸੇਵਾ ਕੀਤੀ। ਪੰਜਾਬੀ ਭਾਸ਼ਾ ਦੇ ਵਿਕਾਸ ਤੇ ਸਾਂਭ-ਸੰਭਾਲ ਲਈ ਬਣੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੂੰ ਅਰੰਭ ਕਰਨ ਵਿਚ ਵੀ ਸਰਦਾਰ ਸਾਹਿਬ ਦੀ ਵਿਸ਼ੇਸ਼ ਭੂਮਿਕਾ ਤੇ ਯੋਗਦਾਨ ਸੀ।ਸ੍ਰ:

---

** ਐਡੀਸ਼ਨਲ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੯੭੯*

ਤਰਲੋਚਨ ਸਿੰਘ ਜੀ ਮੈਂਬਰ ਪਾਰਲੀਮੈਂਟ ਦੀ ਲਿਖਤ ਮੁਤਾਬਿਕ, 'ਜਦੋਂ ਉਹ (ਸ੍ਰ: ਗਿਆਨ ਸਿੰਘ ਜੀ 'ਰਾੜੇਵਾਲਾ') ਮੁੱਖ ਮੰਤਰੀ ਪੈਪਸੂ ਸਨ ਤਾਂ ਅੰਮ੍ਰਿਤਸਰ ਵਿਚ ੧੯੫੩ ਈ: ਦੇ ਅਖੀਰ ਵਿਚ ਮੋਰਚਾ ਲੱਗਾ ਹੋਇਆ ਸੀ । ਸ੍ਰੀ ਭੀਮ ਸੈਨ ਸੱਚਰ ਮੁੱਖ ਮੰਤਰੀ ਪੰਜਾਬ ਸਨ, ਸ੍ਰ: 'ਰਾੜੇਵਾਲਾ' ਨੂੰ ਮੁੱਖ ਮੰਤਰੀ ਪਦ ਤੋਂ ਭਾਰਤ ਸਰਕਾਰ ਨੇ ਹਟਾ ਦਿੱਤਾ ਸੀ। ਉਨ੍ਹਾਂ ਐਲਾਨ ਕੀਤਾ ਕਿ ਉਹ ਅਗਲੇ ਜਥੇ ਵਿਚ ਗ੍ਰਿਫਤਾਰੀ ਦੇਣਗੇ ਪਰ ਉਦੋਂ ਹੀ ਮੋਰਚਾ ਸਮਾਪਤ ਹੋ ਗਿਆ। ਉਸ ਵਕਤ ਇਕ ਜਥਾ ਪਟਿਆਲਾ ਤੋਂ ਉਨ੍ਹਾਂ ਦੀ ਸਰਦਾਰਨੀ ਬੀਬੀ ਮਨਮੋਹਨ ਕੌਰ ਵੀ ਲੈ ਕੇ ਗਈ ਸੀ ਪਰ ਉਨ੍ਹਾਂ ਨੂੰ ਗ੍ਰਿਫਤਾਰ ਨਹੀ ਕੀਤਾ ਗਿਆ। ਇਕ ਵਾਰ ਅੰਮ੍ਰਿਤਸਰ ਵਿਚ ਕਰਫਿਊ ਲੱਗਾ ਸੀ ਤਾਂ 'ਰਾੜੇਵਾਲਾ' ਜਬਰਦਸ਼ਤੀ ਪੁਲਿਸ ਨਾਕਾ ਤੋੜ ਕੇ ਦਰਬਾਰ ਸਾਹਿਬ ਪੁੱਜ ਗਏ ਸਨ। ਬਤੌਰ ਮੁੱਖ ਮੰਤਰੀ, ਪੰਜਾਬੀ ਵਿਭਾਗ ਤੇ ਵਖਰਾ ਮਹਿਕਮਾ ਸ਼ਡੂਲਕਾਸਟਾਂ ਲਈ ਬਣਾਇਆ। ਪਹਿਲਾ ਹਰੀਜਨ ਅਫਸਰ ਵੀ ਉਨ੍ਹਾਂ ਬਣਾਇਆ ਅਤੇ ਸ. ਮੀਹਾਂ ਸਿੰਘ (ਗਿੱਲ) ਨੂੰ ਵਜ਼ੀਰ ਬਣਾਇਆ ਆਦਿ'।

੧੯੫੪ ਈ: ਵਿਚ ਅਕਾਲੀ ਦਲ ਦੀ ਮਿਲੀ-ਜੁਲੀ ਸਰਕਾਰ 'ਚ ਸ. ਗਿਆਨ ਸਿੰਘ 'ਰਾੜੇਵਾਲਾ' ਵਿਰੋਧੀ ਧਿਰ ਦੇ ਨੇਤਾ ਬਣੇ। ਤੇਜ਼ੀ ਨਾਲ ਬਦਲਦੇ ਰਾਜਨੀਤਿਕ ਸਮੀਕਰਨ ਦੇ ਰੂ-ਬ-ਰੂ ਆਪ ਇਸੇ ਸਾਲ ਦੋਬਾਰਾ ਮੁੱਖ ਮੰਤਰੀ ਬਣ ਗਏ ਪਰ ਸ. ਗਿਆਨ ਸਿੰਘ ਜੀ 'ਰਾੜੇਵਾਲੇ' ਦੀ ਚੋਣ ਰੱਦ ਹੋਣ ਕਰਕੇ ਮੁੱਖ ਮੰਤਰੀ ਪਦ ਤਿਆਗਣਾ ਪਿਆ। ਸ. ਗਿਆਨ ਸਿੰਘ ਜੀ 'ਰਾੜੇਵਾਲਾ' 'ਪੰਜਾਬੀ ਸੂਬਾ ਜਿੰਦਾਬਾਦ ਦੇ ਨਾਹਰੇ' ਦੇ ਮੋਰਚੇ ਦੇ ਡਿਕਟੇਟਰ ਰਹੇ। ਸਰਕਾਰ ਨੇ ਇਨ੍ਹਾਂ ਨੂੰ ਗ੍ਰਿਫਤਾਰ ਕਰਕੇ ਜੇਲ੍ਹ 'ਚ ਬੰਦ ਕਰ ਦਿੱਤਾ। ਪਹਿਲੀ ਨਵੰਬਰ,੧੯੫੬ 'ਚ ਪੈਪਸੂ ਨੂੰ ਪੰਜਾਬ 'ਚ ਸ਼ਾਮਲ ਕਰ ਦਿੱਤਾ ਗਿਆ ਤਾਂ ਸ. ਗਿਆਨ ਸਿੰਘ ਜੀ 'ਰਾੜੇਵਾਲਾ' ਆਪਣੇ ਬਹੁਤ ਸਾਰੇ ਅਕਾਲੀ ਸੰਗੀ-ਸਾਥੀਆਂ ਸਮੇਤ ਕਾਂਗਰਸ 'ਚ ਸ਼ਾਮਲ ਹੋ ਗਏ। ਆਪ ਸ. ਪ੍ਰਤਾਪ ਸਿੰਘ ਕੈਰੋਂ ਮੰਤਰੀ ਮੰਡਲ 'ਚ ਬਿਜਲੀ ਤੇ ਸਿੰਚਾਈ ਵਿਭਾਗ ਦੇ ਮੰਤਰੀ ਬਣੇ। ਸ. ਗਿਆਨ ਸਿੰਘ ਜੀ 'ਰਾੜੇਵਾਲਾ' ਦੇ ਉਦਮ ਸਦਕਾ ਪੰਜਾਬ ਦੇ ਸਿੱਖ ਵਿਧਾਨਕਾਰਾਂ ਦੀ ਸਹਿਮਤੀ ਨਾਲ ਭਾਸ਼ਾ ਦੇ ਆਧਾਰ 'ਤੇ ਹੋਰ ਸੂਬਿਆਂ ਵਾਂਗ ਪੰਜਾਬੀ ਸੂਬਾ ਬਣਾਉਣ ਦੀ ਜ਼ੋਰਦਾਰ ਮੰਗ ਕੀਤੀ।

੭ ਫਰਵਰੀ, ੧੯੫੫ ਸ਼੍ਰੋਮਣੀ ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ, ਦੇ ਪਹਿਲੇ ਜਨਰਲ ਇਜਲਾਸ 'ਚ ਸ. ਗਿਆਨ ਸਿੰਘ ਜੀ 'ਰਾੜੇਵਾਲਾ' ਨਾਮਜ਼ਦ ਮੈਂਬਰ ਵਜੋਂ ਹਾਜ਼ਰ ਸਨ।ਇਸ ਦਿਨ ਹੀ ਇਹ ਅੰਤ੍ਰਿੰਗ ਕਮੇਟੀ ਦੇ ਮੈਂਬਰ ਚੁਣੇ ਗਏ। ੦੭ ਜੁਲਾਈ, ੧੯੫੫ ਨੂੰ ਅੰ: ਕਮੇਟੀ ਦੇ ਮਤਾ ਨੰ: ੧੧੦੭ ਅਨੁਸਾਰ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਖਾਲੀ ਹੋਈ ਥਾਂ ਪੂਰ ਕਰਨ ਲਈ ਸ਼੍ਰੋਮਣੀ ਗੁ:ਪ੍ਰ:ਕਮੇਟੀ ਅੰਮ੍ਰਿਤਸਰ, ਦੀ ਪ੍ਰਧਾਨਗੀ ਵਾਸਤੇ ਚੇਅਰਮੈਨ ਸਾਹਿਬ ਨੇ ਕੋਈ ਨਾਮ ਪੇਸ਼ ਕਰਨ ਲਈ ਮੰਗ ਕੀਤੀ।

ਸ. ਜਸਵੀਰ ਸਿੰਘ ਜੀ ਨੇ ਸ. ਗਿਆਨ ਸਿੰਘ ਜੀ 'ਰਾੜੇਵਾਲਾ' ਅੰਤ੍ਰਿੰਗ ਮੈਂਬਰ ਦਾ ਨਾਮ ਪ੍ਰਧਾਨ ਦੇ ਅਹੁਦੇ ਲਈ ਪੇਸ਼ ਕੀਤਾ ਅਤੇ ਸ. ਕਰਨੈਲ ਸਿੰਘ ਜੀ ਨੇ ਤਾਈਦ ਕੀਤੀ, ਹੋਰ ਕੋਈ ਨਾਮ ਪੇਸ਼ ਨਹੀਂ ਹੋਇਆ। ਇਸ ਲਈ ਸ. ਗਿਆਨ ਸਿੰਘ ਜੀ 'ਰਾੜੇਵਾਲਾ' ਆਰਜ਼ੀ ਤੌਰ 'ਤੇ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਜਨਰਲ ਇਕੱਤਰਤਾ ਤੀਕ ਸਰਬ ਸੰਮਤੀ ਨਾਲ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਪ੍ਰਧਾਨ ਚੁਣੇ ਗਏ। ਮਤਾ ਨੰ: ੧੧੦੮ ਅਨੁਸਾਰ ਸ. ਗਿਆਨ ਸਿੰਘ ਜੀ 'ਰਾੜੇਵਾਲਾ' ਦੇ ਪ੍ਰਧਾਨ ਚੁਣੇ ਜਾਣ ਕਰਕੇ ਇਨ੍ਹਾਂ ਦੀ ਅੰਤ੍ਰਿੰਗ ਕਮੇਟੀ ਵਿਚ ਮੈਂਬਰੀ ਦੀ ਖਾਲੀ ਥਾਂ ਪੁਰ ਕਰਨ ਲਈ ਸ. ਹਰਨਾਮ ਸਿੰਘ ਜੀ ਫਿਰੋਜ਼ਪੁਰੀ ਆਰਜ਼ੀ ਤੌਰ 'ਤੇ ਅੰ: ਕਮੇਟੀ ਮੈਂਬਰ ਚੁਣੇ ਗਏ।

ਮਤਾ ਨੰ: ੧੫੭੨ ਮਿਤੀ ੧੪ ਅਕਤੂਬਰ,੧੯੫੫ ਅਨੁਸਾਰ ਹੜ-ਪੀੜ੍ਤਤਾਂ ਦੀ ਸਹਾਇਤਾ ਸਬੰਧੀ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਹੜ-ਪੀੜਤ ਇਲਾਕਿਆਂ ਲਈ ਗੁਰੂ ਕੇ ਲੰਗਰ ਦਾ ਪ੍ਰਬੰਧ ਕਰਨ ਵਾਸਤੇ ਹੇਠ ਲਿਖੇ ਸੱਜਣਾਂ ਦੀ ਪ੍ਰਬੰਧ ਕਰਨ ਦੀ ਡਿਊਟੀ ਲਾਈ ਗਈ, ਸ. ਗਿਆਨ ਸਿੰਘ ਜੀ 'ਰਾੜੇਵਾਲਾ' ਨੂੰ ਪਟਿਆਲਾ ਜ਼ਿਲ੍ਹੇ ਦੀ ਸੇਵਾ ਸੌਂਪੀ ਗਈ। ੧੬ ਅਕਤੂਬਰ,੧੯੫੫ ਨੂੰ ਹੋਏ ਜਨਰਲ ਸਮਾਗਮ ਸਮੇਂ ਆਪ (ਪੈਪਸੂ) ਨਾਮਜ਼ਦ ਮੈਂਬਰ ਵਜੋਂ ਹਾਜ਼ਰ ਸਨ।੧੬ ਅਕਤੂਬਰ, ੧੯੫੫ ਨੂੰ ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਜਨਰਲ ਇਕੱਤਰਤਾ ਸਮੇਂ ਸ. ਕਰਤਾਰ ਸਿੰਘ ਸਪੁੱਤਰ ਸ. ਸ਼ੰਕਰ ਸਿੰਘ ਜ਼ਿਲ੍ਹਾ ਫਿਰੋਜ਼ਪੁਰ ਮੈਂਬਰ, ਸ਼੍ਰੋਮਣੀ ਕਮੇਟੀ, ਸ.ਨਾਜ਼ਰ ਸਿੰਘ ਮੈਂਬਰ, ਸ਼੍ਰੋਮਣੀ ਕਮੇਟੀ ਅਤੇ ਸ.ਸਾਧੂ ਸਿੰਘ ਲਾਇਲਪੁਰੀ ਮੈਂਬਰ ਦੇ ਅਕਾਲ ਚਲਾਣੇ 'ਤੇ ਸ਼ੋਕ ਮਤੇ ਕੀਤੇ ਗਏ ।ਇਸ ਸਮੇਂ ਹੀ ਹੜ੍ਹ-ਪੀੜਤਾਂ ਦੀ ਵੱਧ ਤੋਂ ਵੱਧ ਸਹਾਇਤਾ ਕਰਨ ਦਾ ਮਤਾ ਪਾਸ ਕੀਤਾ ਗਿਆ । ਪ੍ਰੋ: ਸਤਿਬੀਰ ਸਿੰਘ ਜੀ ਨੇ ਮਤਾ ਪੇਸ਼ ਕੀਤਾ ਕਿ, "ਸ਼੍ਰੋਮਣੀ ਗੁ:ਪ੍ਰ:ਕਮੇਟੀ ਦਾ ਅੱਜ ਦਾ ਜਨਰਲ ਇਜਲਾਸ ਸੂਬਿਆਂ ਦੀ ਨਵੀਂ ਹੱਦ-ਬੰਦੀ ਕਰਨ ਵਾਲੇ ਕਮਿਸ਼ਨ ਦੀ ਰੀਪੋਰਟ, ਜਿਸ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਕੀਤੀ ਪੰਜਾਬੀ ਸੂਬੇ ਦੀ ਸਰਬ-ਸੰਮਤੀ ਵਾਲੀ ਮੰਗ ਨੂੰ ਰੱਦ ਕਰਕੇ ਮਹਾਂ ਪੰਜਾਬ ਬਨਾਣ ਦੀ ਤਜਵੀਜ਼ ਕੀਤੀ ਗਈ ਹੈ, ਬਿਲਕੁਲ ਹੀ ਨਾ ਮਨਜ਼ੂਰ ਕਰਦਾ ਹੈ ਅਤੇ ਸਰਕਾਰ ਹਿੰਦ 'ਤੇ ਜ਼ੋਰ ਦਿੰਦਾ ਹੈ ਕਿ ਇਸ ਤਜਵੀਜ਼ ਨੂੰ ਨਾ-ਮਨਜ਼ੂਰ ਕਰ ਦੇਣ 'ਤੇ ਤੁਰੰਤ ਹੀ ਪੰਜਾਬੀ ਸੂਬਾ ਬਨਾਣ ਦੀ ਕਾਰਵਾਈ ਕਰੇ। ਕਾਫ਼ੀ ਬਹਿਸ ਉਪਰੰਤ ਇਹ ਮਤਾ ਪਾਸ ਕੀਤਾ ਗਿਆ।੧੬ ਅਕਤੂਬਰ, ੧੯੫੫ ਨੂੰ ਹੀ ਮਾਸਟਰ ਤਾਰਾ ਸਿੰਘ ਜੀ ਫਿਰ ਸਰਬ-ਸੰਮਤੀ ਨਾਲ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ: ਕਮੇਟੀ ਚੁਣੇ ਗਏ ਅਤੇ ਅੰ: ਕਮੇਟੀ ਦੀ ਚੋਣ ਸਮੇਂ ਸ. ਗਿਆਨ ਸਿੰਘ ਜੀ 'ਰਾੜੇਵਾਲਾ' ਮੈਂਬਰ ਅੰ: ਕਮੇਟੀ ਚੁਣੇ ਗਏ। ਇਸ ਤਰ੍ਹਾਂ ਆਪ ੦੭ ਜੁਲਾਈ, ੧੯੫੫ ਤੋਂ ੧੬ ਅਕਤੂਬਰ, ੧੯੫੫ ਤੀਕ ਸ਼੍ਰੋਮਣੀ ਗੁ:ਪ੍ਰ:ਕਮੇਟੀ ਅੰਮ੍ਰਿਤਸਰ,ਦੇ ਪ੍ਰਧਾਨ ਵਜੋਂ ਕਾਰਜਸ਼ੀਲ ਰਹੇ ।

੧੯੫੭ ਈ: 'ਚ ਆਪ ਜੀ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਅਤੇ

ਸਿੰਚਾਈ ਮੰਤਰੀ ਦੇ ਅਹੁਦੇ 'ਤੇ ਕਾਰਜਸ਼ੀਲ ਰਹੇ। ੧੯੬੨ ਈ: ਅਤੇ ੧੯੬੭ ਈ: 'ਚ ਸਰਦਾਰ ਸਾਹਿਬ ਕਾਂਗਰਸ ਪਾਰਟੀ ਵੱਲੋਂ ਐਮ.ਐਲ.ਏ. ਚੁਣੇ ਗਏ ਅਤੇ ਕਾਂਗਰਸ ਵਿਧਾਨਕਾਰ ਪਾਰਟੀ ਦੇ ਮੁਖੀ ਰਹੇ। ੧੯੬੯ ਈ: 'ਚ ਕਾਂਗਰਸ ਪਾਰਟੀ ਨੂੰ ਅਲਵਿਦਾ ਕਹਿ, ਫਿਰ ਅਕਾਲੀ ਦਲ 'ਚ ਸ਼ਾਮਲ ਹੋ ਗਏ ਅਤੇ ਇਸ ਮਗਰੋਂ ਆਖਰੀ ਸਾਹਾਂ ਤੀਕ ਅਕਾਲ ਦੇ ਪੁਜਾਰੀ ਅਕਾਲੀ ਰਹੇ। ਸ. ਗਿਆਨ ਸਿੰਘ ਸਬਰ-ਸਿਦਕ ਵਾਲੇ ਸਿੱਖ ਨੀਤੀਵੇਤਾ ਸਨ। ਉਹ ਸਮੇਂ ਅਨੁਸਾਰ ਸਿਧਾਂਤ ਨਾਲ ਸਮਝੌਤਾ ਨਹੀਂ ਸਨ ਕਰਦੇ। ਸ. ਗਿਆਨ ਸਿੰਘ ਜੀ 'ਰਾੜੇਵਾਲਾ' ਦੀ ਸਪੁੱਤਰੀ ਬੀਬੀ ਨਿਰਲੇਪ ਕੌਰ ਸਿੱਖ ਸਿਆਸਤ 'ਚ ਕਾਫ਼ੀ ਸਰਗਰਮ ਰਹੇ ਅਤੇ ਰਾਜ ਸਭਾ ਦੇ ਮੈਂਬਰ ਵੀ ਰਹੇ। ਬਿਮਾਰੀ ਸਮੇਂ ਸਰਗਰਮ ਸਿਆਸਤ ਤੋਂ ਸੰਨਿਆਸ ਲੈਣ ਉਪਰੰਤ ਵੀ ਸ. ਗਿਆਨ ਸਿੰਘ ਜੀ 'ਰਾੜੇਵਾਲਾ' ਪੰਥਕ ਸਰਗਰਮੀਆਂ ਤੇ ਰਾਜਨੀਤੀ ਨਾਲ ਜੁੜੇ ਰਹੇ ਅਤੇ ਪੰਥ ਦੀ ਚੜ੍ਹਦੀ ਕਲ੍ਹਾ ਲਈ ਹਮੇਸ਼ਾਂ ਯਤਨਸ਼ੀਲ ਰਹੇ। ਆਪ ਬੁੱਧੀਮਾਨ, ਗੁਰਸਿੱਖ ਨੀਤੀਵੇਤਾ, ਸੁਚੱਜੇ ਪ੍ਰਬੰਧਕ, ਰਾਜਨੀਤੀ ਤੋਂ ਧਰਮ ਨੂੰ ਪਹਿਲ ਦੇਣ ਵਾਲੇ, ਇਮਾਨਦਾਰ, ਹਉਮੈ-ਹੰਕਾਰ ਤੋਂ ਦੂਰ ਸਿੱਖ ਨੇਤਾ ਸਨ। ਲੰਮਾ ਸਮਾਂ ਬਿਮਾਰੀ ਨਾਲ ਸੰਘਰਸ਼ ਕਰਦੇ ਹੋਏ ੩੧ ਦਸੰਬਰ, ੧੯੭੯ ਈ: ਨੂੰ ਸ. ਗਿਆਨ ਸਿੰਘ ਜੀ 'ਰਾੜੇਵਾਲੇ' ਦਿੱਲੀ 'ਚ ਗੁਰਪੁਰੀ ਪਿਆਨਾ ਕਰ ਗਏ। ਇਸ ਦਿਨ ਪੰਜਾਬ ਸਰਕਾਰ ਅਤੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ਦੇ ਦਫਤਰ ਤੇ ਸਬੰਧਤ ਅਦਾਰੇ ਅਫਸੋਸ ਵਜੋਂ ਬੰਦ ਰੱਖੇ ਗਏ। ਦੋ ਦਿਨਾਂ ਬਾਅਦ ਇਨ੍ਹਾਂ ਦੀ ਮਿਰਤਕ ਦੇਹ ਦਾ ਅੰਤਮ ਸੰਸਕਾਰ, ਇਨ੍ਹਾਂ ਦੇ ਪਿਤਾ-ਪੁਰਖੀ ਪਿੰਡ 'ਰਾੜੇਵਾਲਾ' 'ਚ ਕੀਤਾ ਗਿਆ। ਪਹਿਲੀ ਜਨਵਰੀ, ੧੯੮੦ ਦੀ ਟ੍ਰਿਬਿਊਨ ਦੇ ਅਨੁਸਾਰ ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ. ਗਿਆਨ ਸਿੰਘ ਜੀ ਰਾੜੇਵਾਲੇ ਦੇ ਅੰਤਮ ਸਸਕਾਰ ਵਿਚ ਸ਼ਾਮਲ ਹੋਏ ਤੇ ਐਲਾਨ ਕੀਤਾ ਕਿ ਸ. 'ਰਾੜੇਵਾਲਾ' ਦੀ ਤਸਵੀਰ ਕੇਂਦਰੀ ਸਿੱਖ ਅਜਾਇਬ-ਘਰ ਵਿਖੇ ਲਾਈ ਜਾਵੇਗੀ। ਬਜਟ ਇਜਲਾਸ ਮਾਰਚ, ੧੯੮੦ ਵਿਚ ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ਦੀ ਪ੍ਰਧਾਨਗੀ 'ਚ ਹੋਇਆ, ਜਿਸ ਵਿਚ ਸ. ਗਿਆਨ ਸਿੰਘ ਜੀ 'ਰਾੜੇਵਾਲਾ' ਸਾਬਕਾ ਮੁੱਖ ਮੰਤਰੀ ਤੇ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਦੇ ਅਕਾਲ ਚਲਾਣੇ 'ਤੇ ਅਫ਼ਸੋਸ ਦਾ ਮਤਾ ਕੀਤਾ ਗਿਆ। ■

## ਗੁਰਦੁਆਰਾ ਸਾਹਿਬ ਪਾ: ਦਸਵੀਂ ਨਾਢਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਮੈਨੇਜਰ ਗੁਰਦੁਆਰਾ ਸਾਹਿਬ ਪਾ: ਦਸਵੀਂ ਨਾਢਾ ਸਾਹਿਬ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਤੀ ੨੩-੧੦-੨੦੧੦ ਨੂੰ ਗੁਰਦੁਆਰਾ ਸਾਹਿਬ ਵਿਖੇ ਹੋਏ ਅੰਮ੍ਰਿਤ-ਸੰਚਾਰ ਸਮਾਗਮ ਸਮੇਂ ੪੧ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ।

# ਪੁਸਤਕ-ਰੀਵਿਊ

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜੀਵਨ ਬਿਰਤਾਂਤ (ਭਾਗ ਤੀਜਾ) ਪੁਸਤਕ ਡਾ. ਕਿਰਪਾਲ ਸਿੰਘ ਦੁਆਰਾ ਸੰਪਾਦਤ ਕੀਤੀ ਗਈ ਹੈ ਜਿਸ ਨੂੰ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਜੂਨ ੨੦੧੦ ਵਿਚ ਪ੍ਰਕਾਸ਼ਿਤ ਕੀਤਾ ਹੈ। ਪੁਸਤਕ ਦੇ ਕੁੱਲ ੬੨੭ ਪੰਨੇ ਹਨ ਅਤੇ ਮਹਾਂਕਵੀ ਭਾਈ ਸੰਤੋਖ ਸਿੰਘ ਦੀ ਕ੍ਰਿਤ ਨੂੰ ਸਿੱਖ ਸ੍ਰੋਤ ਇਤਿਹਾਸਿਕ ਗ੍ਰੰਥ ਸੰਪਾਦਨਾ ਪ੍ਰੋਜੈਕਟ ਅਧੀਨ ਸੰਪਾਦਿਤ ਕੀਤਾ ਗਿਆ ਹੈ। ਸੰਪਾਦਕ ਦੇ ਕਥਨ ਅਨੁਸਾਰ ਇਸ ਪ੍ਰੋਜੈਕਟ ਅਧੀਨ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀਆਂ ਨੌਂ ਪੁਸਤਕਾਂ ਤਿਆਰ ਹੋ ਚੁੱਕੀਆਂ ਹਨ। ਇਸ ਪੋਥੀ ਵਿਚ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਜੀਵਨ-ਬਿਰਤਾਂਤ ਦਾ ਵਿਸ਼ਲੇਸ਼ਣ ਹੈ। ਖੋਜ ਪੱਖੋਂ ਇਸ ਨੂੰ ਇਕ ਇਤਿਹਾਸਿਕ ਕਦਮ ਹੀ ਕਿਹਾ ਜਾ ਸਕਦਾ ਹੈ।

ਹਥਲੀ ਪੁਸਤਕ ਦੇ ਅਰੰਭ ਵਿਚ ਪ੍ਰਸਤਾਵਨਾ ਰਾਹੀਂ ਵਿਦਵਾਨ ਸੰਪਾਦਕ ਡਾ. ਕਿਰਪਾਲ ਸਿੰਘ ਵੱਲੋਂ ਵੱਖ-ਵੱਖ ਸ੍ਵੈ-ਲਿਖਤਾਂ ਅਤੇ ਫਾਰਸੀ ਹਵਾਲਿਆਂ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਬਾਰੇ ਹੁਣ ਤਕ ਪੈ ਚੁੱਕੇ ਭੁਲੇਖਿਆਂ ਨੂੰ ਤੱਥਾਂ ਦੇ ਆਧਾਰ ’ਤੇ ਕਿਸੇ ਸਿੱਟੇ ’ਤੇ ਪੁੱਜਣ ਦਾ ਨਿਰਣੈ ਲਿਆ ਗਿਆ ਹੈ। ਇਸ ਵਿਚ ਭਾਈ ਵੀਰ ਸਿੰਘ, ਡਾ. ਗੰਡਾ ਸਿੰਘ, ਪ੍ਰੋ. ਕਰਤਾਰ ਸਿੰਘ ਆਦਿ ਦੇ ਵਿਚਾਰਾਂ ਨੂੰ ਡਾ. ਸੰਤੋਖ ਸਿੰਘ ਦੇ ਬਿਆਨਾਂ ਦੇ ਤਰਕਸੰਗਤ ਸ਼ੰਕਾ-ਗ੍ਰਸਤ ਵਿਚਰਦੇ ਹੋਏ ਕਿਸੇ ਸਿੱਟੇ ’ਤੇ ਪੁੱਜਣ ਤੋਂ ਅਸਮਰੱਥ ਹੀ ਰਹੇ ਹਨ।

ਸੰਪਾਦਕ ਦੁਆਰਾ ‘ਗੁਰੂ ਅਰਜਨ ਸਾਹਿਬ ਦੀਆਂ ਸਿੱਖਿਆਵਾਂ ਤੇ ਸਿੱਖ (ਸਫ਼ਾ ੪੨) ’ਤੇ ‘ਸਿੱਖਾਂ ਦੀ ਭਗਤਮਾਲਾ ’ਤੇ ਆਧਾਰਿਤ’ ਉਦਾਹਰਣਾਂ ਰਾਹੀਂ ਵਾਰਤਾਲਾਪ ਨੂੰ ਦਰਸਾਇਆ ਹੈ ਅਤੇ ਉਸ ਸਮੇਂ ਦੇ ਪ੍ਰਸਿੱਧ ਸਿੱਖਾਂ ਜਿਨ੍ਹਾਂ ਵਿਚ ਵਿਸ਼ੇਸ਼ ਤੌਰ ’ਤੇ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਮੰਞ ਜੀ, ਭਾਈ ਭਗਤੂ ਜੀ, ਭਾਈ ਸਾਲ੍ਹੋ ਜੀ, ਭਾਈ ਪੈੜਾ ਜੀ, ਭਾਈ ਜੇਠਾ ਜੀ, ਭਾਈ ਬਿਧੀ ਚੰਦ ਜੀ, ਭਾਈ ਲੰਗਾਹ ਜੀ ਆਦਿ ੨੧੨ ਗੁਰਸਿੱਖਾਂ ਦੀ ਜੀਵਨੀ ਬਾਰੇ ਉਲੇਖ ਕੀਤਾ ਹੈ ਜਿਸ ਦਾ ਵਰਣਨ ਹੋਰ ਪ੍ਰਾਪਤ ਪੁਸਤਕਾਂ ਵਿਚ ਕਿਧਰੇ ਹੀ ਵੇਖਣ ਨੂੰ ਮਿਲਦਾ ਹੈ। ਇਸ ਨਾਲ ਜਾਣਕਾਰੀ ਅਤੇ ਗਿਆਨ ਵਿਚ ਭਰਪੂਰ ਵਾਧਾ ਹੋਇਆ ਹੈ। ਪੁਸਤਕ ਵਿਚ ਕਈ ਇਤਿਹਾਸਿਕ ਖੋਜਾਂ ਅਤੇ ਪ੍ਰਮਾਣਿਕ ਹਵਾਲਿਆਂ ਨਾਲ ਧੁੰਦਲੇ ਇਤਿਹਾਸ ਬਾਰੇ ਚਾਨਣਾ ਪਾਉਣ ਦੀ ਪਰਿਪਾਟੀ ਵੇਖਣ ਨੂੰ ਮਿਲਦੀ ਹੈ ਜਿਵੇਂ ਸੁਲਹੀ ਖਾਂ, ਸੁਲਭੀ ਤੇ ਪ੍ਰਿਥੀ ਚੰਦ ਦੀ ਮੌਤ ਬਾਰੇ ਕਈ ਤੱਥ ਉਜਾਗਰ ਹੁੰਦੇ ਹਨ। ਕਈ ਥਾਵਾਂ ’ਤੇ ਕਿੰਤੂ-ਪ੍ਰੰਤੂ ਵੀ ਵੇਖਣ ਨੂੰ ਮਿਲਦਾ ਹੈ ਜਿਵੇਂ ਸਫ਼ਾ ੩੩ ’ਤੇ ਚੰਦੂ ਮਾਲ ਮਹਿਕਮੇ ਦੇ ਛੋਟੇ ਅਹੁਦੇ ’ਤੇ ਨਿਯੁਕਤ ਸੀ ਦਾ ਹਵਾਲਾ ਹੈ ਜਦੋਂ ਕਿ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਚੌਥੀ ਰਾਸ, ਅੰਸੂ ੨ ਸਫ਼ਾ ੯੬ ਵਿਚ ਉਸ ਨੂੰ ਬਾਦਸ਼ਾਹ ਜਹਾਂਗੀਰ ਦਾ ਦੀਵਾਨ ਦਰਸਾਇਆ ਗਿਆ ਹੈ ਜੋ ਹੁਕਮ ਚਲਾਉਣ ਵਾਲਾ ਤੇ ਹੰਕਾਰੀ ਹੈ ਜਿਸ ਦੇ ਹੁਕਮ ਨੂੰ ਸਾਰੇ ਲੋਕ ਮੰਨਦੇ ਹਨ ਤੇ ਉਸ ਨੂੰ ਨਮਸਕਾਰ ਕਰਦੇ ਹਨ। ਇਸੇ ਪ੍ਰਕਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸ਼ਾਦੀ ਬ੍ਰਾਹਮਣ ਰੀਤੀ-ਰਿਵਾਜਾਂ ਅਨੁਸਾਰ ਪ੍ਰਗਟਾਈ ਹੈ ਜਿਸ ਨੂੰ ਕਵੀ ਭਾਈ ਸੰਤੋਖ ਸਿੰਘ ਵੱਲੋਂ ਸਮੇਂ ਦੇ ਪ੍ਰਚਲਿਤ ਰੀਤੀ-ਰਿਵਾਜਾਂ ਅਨੁਸਾਰ ਹੀ ਲਿਖ ਦਿੱਤਾ ਗਿਆ ਹੈ ਜੋ ਗੁਰਮਤਿ ਆਸ਼ੇ ਨਾਲ ਮੇਲ ਨਹੀਂ ਖਾਂਦੇ। ਕਈ ਹੋਰ ਦ੍ਰਿਸ਼ਟਾਂਤਾਂ ਵਿਚ ਗਣੇਸ਼ ਪੂਜਾ, ਵੇਦੀ ਦੀ ਰਸਮ ਆਦਿ ਨਾਲ ਸ਼ੰਕੇ ਉਪਜਦੇ ਹਨ। ਸਫ਼ਾ ੩੯੪ ’ਤੇ ਗੁਰੂ ਜੀ ਦੇ ਵੱਡੇ ਭਰਾਤਾ ਮਹਾਂਦੇਵ ਦੇ ਅਕਾਲ ਚਲਾਣੇ ਸਮੇਂ

ਭਾਈ ਸੰਤੋਖ ਸਿੰਘ ਨੇ 'ਇਮ ਸੁਨਿ ਕਰੀ ਕਪਾਲ ਕ੍ਰਿਆ' ਦਾ ਉਲੇਖ ਕੀਤਾ ਹੈ ਜਦੋਂ ਕਿ ਸਫ਼ਾ ੩੮੭ 'ਤੇ ਦਿੱਤੇ ਫੁਟ ਨੋਟ ਵਿਚ ਸਪਸ਼ਟ ਕਰ ਦਿੱਤਾ ਗਿਆ ਹੈ ਕਿ 'ਸਿੱਖ ਰਹਿਤ ਮਰਯਾਦਾ (ਸਫ਼ਾ ੨੫) ਅਨੁਸਾਰ ਕਪਾਲ ਕਿਰਿਆ ਕਰਨਾ ਮਨਮਤ ਹੈ। ਗੁਰਮਤਿ ਵਿਚ ਅਜਿਹੇ ਕਰਮਕਾਂਡ ਅਣਉਚਿਤ ਹਨ। ਕਵੀ ਨੇ ਕਈ ਬ੍ਰਾਹਮਣੀ ਰੀਤਾਂ ਨੂੰ ਆਪਣੇ ਵੱਲੋਂ ਹੀ ਪ੍ਰਸੰਗ ਵਿਚ ਜੋੜਿਆ ਹੈ ਜਿਨ੍ਹਾਂ ਦਾ ਗੁਰਮਤਿ ਨਾਲ ਕੋਈ ਸੰਬੰਧ ਨਹੀਂ।

ਭਾਈ ਵੀਰ ਸਿੰਘ ਅਤੇ ਡਾ. ਗੰਡਾ ਸਿੰਘ ਅਨੁਸਾਰ ਜਹਾਂਗੀਰ ਦਾ ਲੜਕਾ ਖੁਸਰੋ ਗੁਰੂ ਸਾਹਿਬ ਨੂੰ ਨਹੀਂ ਮਿਲਿਆ ਜਦੋਂ ਕਿ 'ਮਹਿਮਾ ਪ੍ਰਕਾਸ਼' ਅਤੇ ਹੋਰ ਇਤਿਹਾਸਕਾਰਾਂ ਅਨੁਸਾਰ ਖੁਸਰੋ ਸ੍ਰੀ ਗੁਰੂ ਅਰਜਨ ਸਾਹਿਬ ਨੂੰ ਮਿਲਿਆ ਸੀ। ਜਹਾਂਗੀਰ ਬਾਦਸ਼ਾਹ ਦੀ ਨਰਾਜ਼ਗੀ ਦਾ ਵੀ ਇਹੋ ਕਾਰਨ ਸੀ। ਇਸ ਪ੍ਰਕਾਰ ਸੰਪਾਦਕ ਨੇ ਇਤਿਹਾਸਿਕ ਪਰਤਾਂ ਨੂੰ ਉਘਾੜਿਆ ਹੈ ਅਤੇ ਖੋਜ ਲਈ ਰਾਹ ਪੱਧਰਾ ਕੀਤਾ ਹੈ।

ਭਾਈ ਸੰਤੋਖ ਸਿੰਘ ਦੁਆਰਾ ਕਈ ਨਵੇਂ ਕਾਵਿ-ਰੂਪਾਂ ਦਾ ਪ੍ਰਯੋਗ ਕੀਤਾ ਗਿਆ ਹੈ ਜਿਵੇਂ ਪਾਧੜੀ ਛੰਦ, ਨਿਸ਼ਾਨੀ ਛੰਦ, ਤੋਟਕ ਛੰਦ ਆਦਿ। ਪੁਸਤਕ ਦੇ ਸਮੁੱਚੇ ਸਰਵੇਖਣ ਤੋਂ ਸਪਸ਼ਟ ਹੈ ਕਿ ਇਹ ਪੁਸਤਕ ਨਵੀਆਂ ਖੋਜ-ਪ੍ਰਾਪਤੀਆਂ ਅਤੇ ਬਹੁਮੁੱਲੀ ਜਾਣਕਾਰੀ ਨਾਲ ਲਬਰੇਜ਼ ਹੈ। ਅਦਾਰੇ ਵੱਲੋਂ ਕੀਤੇ ਗਏ ਕਾਰਜ ਦੀ ਸ਼ਲਾਘਾ ਕਰਨੀ ਬਣਦੀ ਹੈ।

ਡਾ. ਸਾਹਿਬ ਸਿੰਘ ਅਰਸ਼ੀ
ਸਾਬਕਾ ਡਾਇਰੈਕਟਰ, ਪੰਜਾਬੀ ਸਾਹਿਤ ਅਕਾਦਮੀ,
ਹਰਿਆਣਾ ਸਰਕਾਰ। ਮੋ: ੯੪੬੩੩-੨੭੫੫੭

---

## ਹਲਕਾ ਅਜਨਾਲਾ ਵਿਖੇ ਅੰਮ੍ਰਿਤ-ਸੰਚਾਰ/ਗੁਰਮਤਿ ਸਮਾਗਮ

ਭਾਈ ਰਣਜੀਤ ਸਿੰਘ, ਪ੍ਰਚਾਰਕ ਹਲਕਾ ਅਜਨਾਲਾ ਦੀ ਪੁੱਜੀ ਰਿਪੋਰਟ ਅਨੁਸਾਰ ਹਲਕਾ ਅਜਨਾਲਾ ਵਿਖੇ ਜਥੇਦਾਰ ਭਾਈ ਅਮਰੀਕ ਸਿੰਘ ਵਿਛੋਆ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਦੀ ਯੋਗ ਅਗਵਾਈ ਹੇਠ ੬ ਨਵੰਬਰ ੨੦੧੦ ਨੂੰ ਪਿੰਡ ਔਲਖ ਭਿੰਡੀਆਂ ਪਾਤਸ਼ਾਹੀ ਛੇਵੀਂ ਗੁਰਦੁਆਰਾ ਦਮਦਮਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ, ਜਿਸ ਵਿਚ ੧੧੦ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਸੰਚਾਰ ਤੋਂ ਪਹਿਲਾਂ ਵੱਖ-ਵੱਖ ਨਗਰਾਂ ਜਿਵੇਂ ਭਿੰਡੀ ਸੈਦਾਂ, ਜਸਰਾਊਰ, ਕੋਟਲੀ ਦਸੰਦੀ, ਵਾਣ, ਚੂਚਵਾਲ, ਭਗੂਪੁਰ ਬੇਟ, ਪੂੰਗਾ, ਕੋਟਲੀ ਖਹਿਰਾ, ਕੋਟਲਾ ਸੁਰਾਜਲੁਹਾਰ, ਨੇਪਾਲ, ਮੋਤਲੇ, ਬਰਲਾਸ, ਜਰਾਮਕੋਟ, ਹਾਸ਼ਮਪੁਰ, ਵਾਣ ਵਸਾਊ, ਗੁਲਗੜ, ਸੈਦਪੁਰ ਖੁਰਦ, ਸ਼ੇਖ ਭੱਟੀ ਪੁਰਾਣੀ, ਸ਼ੇਖ ਭੱਟੀ ਨਵੀਂ, ਬਿਕਰਾਊਰ, ਜਾਫਰਕੋਟ, ਘੋਗਾ, ਘੋਗਾ ਛੰਨਾ, ਮਿਆਦੀਆਂ, ਮੁਹਾਰਪਤੀ ਆਦਿ ਪਿੰਡਾਂ ਵਿਚ ਵੀਡੀਓ ਵੈਨ ਰਾਹੀਂ ਧਾਰਮਿਕ ਫਿਲਮਾਂ ਵਿਖਾਈਆਂ ਗਈਆਂ। ਕਵੀਸ਼ਰ ਸਿੰਘ ਭਾਈ ਗੁਰਦੀਪ ਸਿੰਘ ਵਿਛੋਆ, ਭਾਈ ਬਲਵਿੰਦਰ ਸਿੰਘ ਮੰਜਿਆਂਵਾਲੀ, ਭਾਈ ਲਖਵਿੰਦਰ ਸਿੰਘ ਝੰਜੀਆਂ, ਭਾਈ ਲਖਬੀਰ ਸਿੰਘ ਤੇੜੀ ਦੇ ਕਵੀਸ਼ਰੀ ਜਥੇ. ਭਾਈ ਹਰਪਾਲ ਸਿੰਘ ਤੇ ਭਾਈ ਰਣਜੀਤ ਸਿੰਘ ਨੇ ਸਿੱਖ ਕੌਮ ਦੇ ਸ਼ਾਨਾਂਮਤੇ ਇਤਿਹਾਸ ਤੋਂ ਜਾਣੂੰ ਕਰਵਾਇਆ। ਇਸ ਸਮਾਗਮ ਤੋਂ ਪਹਿਲਾਂ ਸਤੰਬਰ ਮਹੀਨੇ ੨੭ ਸਤੰਬਰ ੨੦੧੦ ਨੂੰ ਧੰਨ-ਧੰਨ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਦੀ ਬਰਸੀ ਨੂੰ ਸਮਰਪਿਤ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ੭੪ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

# ਅਦਨੇ ਜਿਹੇ ਆਦਮੀ ਦੀ ਜਗਿਆਸਾ

*-ਪ੍ਰੋ. ਰਵਿੰਦਰ ਸਿੰਘ**

ਮੈਂ ਜਦੋਂ ਵੀ ਥਿੜਕਦਾ ਹਾਂ
ਆਪਣੀ ਥਾਂ ਤੋਂ ਜਾਂ ਆਪਣੀ ਜ਼ੁਬਾਂ ਤੋਂ
ਤਾਂ ਅੱਖਾਂ ਮੇਰੀਆਂ ਦੂਰ ਦੂਰ ਤਕ
ਤੱਕਦੀਆਂ ਹਨ ਇਲਾਹੀ ਨਦਰ ਦੇ ਪੈਂਡੇ
ਲੱਭਦੀਆਂ ਹਨ ਉਸ ਪ੍ਰੀਤਮ ਪਿਆਰੇ ਨੂੰ
ਬੇਗਮਪੁਰ ਦੇ ਵਾਸੀ ਨੂੰ ਜਿਸ ਦੇ ਚਿਹਰੇ ਦਾ ਜਾਹੋ-ਜਲਾਲ
ਜਿਸ ਦੀਆਂ ਮਸਤਕ ਸੋਚਾਂ ਦੀ ਅਨੂਪਮ ਦ੍ਰਿਸ਼ਟੀ
ਜਿਸ ਦੇ ਪੈਗੰਬਰੀ ਸਫ਼ਰ ਅਤੇ ਬੀਰਤਾ ਭਰੇ ਬੋਲਾਂ ਦੇ ਅੱਗੇ
ਧਰਤੀ ਸਿਮਟ ਸਿਮਟ ਜਾਂਦੀ ਸੀ।
ਮੈਂ ਜਦੋਂ ਵੀ ਥਿੜਕਦਾ ਹਾਂ
ਆਪਣੀ ਥਾਂ ਤੋਂ ਜਾਂ ਆਪਣੀ ਜ਼ੁਬਾਂ ਤੋਂ
ਤਾਂ ਬੁੱਲ੍ਹ ਬਾਣੀ ਛੋਹਣ ਦਾ ਜਤਨ ਕਰਦੇ ਹਨ
ਜਾਪ ਸਾਹਿਬ ਜਾਂ ਜ਼ਫ਼ਰਨਾਮੇ ’ਚੋਂ
ਤਾਂ ਕਿ ਸੰਸਿਆਂ ਭਰੇ ਮਨ ਨੂੰ
ਕੁਝ ਚਿਰ ਲਈ ਬੇਸੰਸਾ ਕਰ ਸਕਾਂ।
ਪਰ ਅਕਸਰ ਹੀ
ਉਸ ਜਾਹੋ-ਜਲਾਲ ਦੇ ਦੀਦਾਰ ਤੋਂ ਸੱਖਣਾ
ਉਸ ਪੈੜ ਦੀ ਪਛਾਣ ਤੋਂ ਹੀਣਾ
ਉਸ ਬਾਣੀ ਦੇ ਕੱਦ ਤੋਂ ਬੌਣਾ
ਮੈਂ ਚੁਰਾਹੇ ’ਤੇ ਹੀ ਖੜ੍ਹਾ ਰਹਿ ਜਾਂਦਾ ਹਾਂ
ਇਕ ਅਦਨੇ ਜਿਹੇ ਆਦਮੀ ਦੀ ਤਰ੍ਹਾਂ।
ਤੇ ਮੇਰੀ ਜਗਿਆਸਾ
ਮੇਰਾ ਸੁਪਨਾ ਮੇਰੀ ਇਬਾਦਤ
ਗੁਰਾਂ ਦੇ ਕਦਮ, ਗੁਰਾਂ ਦੇ ਬੋਲ
ਗੁਰਾਂ ਦੇ ਦੀਦਾਰ ਤੋਂ ਬਹੁਤ ਪਿਛਾਂਹ ਰਹਿ ਜਾਂਦੀ ਹੈ।
ਮੈਂ ਜਦੋਂ ਵੀ ਥਿੜਕਦਾ ਹਾਂ
ਆਪਣੀ ਥਾਂ ਤੋਂ ਜਾਂ ਆਪਣੀ ਜ਼ੁਬਾਂ ਤੋਂ
ਤਾਂ ਅੱਖਾਂ ਮੇਰੀਆਂ ਦੂਰ ਦੂਰ ਤਕ
ਤੱਕਦੀਆਂ ਹਨ ਇਲਾਹੀ ਨਦਰ ਦੇ ਪੈਂਡੇ

■

**# ੯੦-ਐਫ, ਸ਼ਹੀਦ ਭਗਤ ਸਿੰਘ ਨਗਰ, ਪੱਖੋਵਾਲ ਰੋਡ, ਲੁਧਿਆਣਾ।*

# ਇਨ੍ਹਾਂ ਕੁੜੀਆਂ ਦਾ ਕੀ ਏ!

*-ਸ. ਚਰਨ ਸਿੰਘ ਚੰਨ ਬੋਲ਼ੇਵਾਲੀਆ**

ਰੋ-ਰੋ ਚੁੱਪ ਕਰ ਜਾਣ, ਇਨ੍ਹਾਂ ਕੁੜੀਆਂ ਦਾ ਕੀ ਏ!
ਕੋਈ ਨਾ ਆਏ ਵਰਾਣ, ਇਨ੍ਹਾਂ ਕੁੜੀਆਂ ਦਾ ਕੀ ਏ!
ਮਰ ਜਾਏ ਕੋਈ ਚਿੜੀ ਤਾਂ ਹੰਝੂ ਕੌਣ ਭਰੇ?
ਕਿੱਕਰਾਂ ਦੇ ਫੁੱਲਾਂ ਦੀ ਰਾਖੀ ਕੌਣ ਕਰੇ?
ਹਵਾ ਆਈ ਝੜ ਜਾਣ, ਇਨ੍ਹਾਂ ਕੁੜੀਆਂ ਦਾ ਕੀ ਏ!
ਰੋ-ਰੋ ਚੁੱਪ ਕਰ ਜਾਣ... ... ...

ਬਾਬਲ ਦੇ ਘਰ ਝਿੜਕਾਂ, ਸਹੁਰੇ ਮਾਰਾਂ ਨੇ।
ਪੈਰ-ਪੈਰ 'ਤੇ ਸੂਲ਼ਾਂ, ਕੰਡੇ ਖਾਰਾਂ ਨੇ।
ਸਭ ਪੀੜਾਂ ਜਰ ਜਾਣ, ਇਨ੍ਹਾਂ ਕੁੜੀਆਂ ਦਾ ਕੀ ਏ!
ਰੋ-ਰੋ ਚੁੱਪ ਕਰ ਜਾਣ... ... ...

ਪੁੱਤ ਵੰਡਾਉਣ ਸਿਆੜਾਂ, ਬੁੱਢੇ ਬਾਪੂ ਤੋਂ।
ਘਰੀਂ ਮਰਾਉਣ ਦੀਵਾਰਾਂ, ਬੁੱਢੇ ਬਾਪੂ ਤੋਂ।
ਇਹ ਕਿਹੜੇ ਦਰ ਜਾਣ, ਇਨ੍ਹਾਂ ਕੁੜੀਆਂ ਦਾ ਕੀ ਏ!
ਰੋ-ਰੋ ਚੁੱਪ ਕਰ ਜਾਣ... ... ...

ਸੌ-ਸੌ ਸੁਪਨੇ ਬਾਬਲ ਘਰ ਸਜਾਵਣ ਇਹ।
ਹਉਕੇ, ਹਾਵੇ, ਪੀੜਾਂ, ਸਦਾ ਹੰਢਾਵਣ ਇਹ।
ਸਭ ਸੁਪਨੇ ਮਰ ਜਾਣ, ਇਨ੍ਹਾਂ ਕੁੜੀਆਂ ਦਾ ਕੀ ਏ!
ਰੋ-ਰੋ ਚੁੱਪ ਕਰ ਜਾਣ... ... ...

ਪੁੱਤ ਜੰਮੇ ਤਾਂ ਸੌ-ਸੌ ਸ਼ਗਨ ਮਨਾਉਂਦੇ ਓ!
ਧੀ ਜੰਮੇ ਤਾਂ ਮੱਥੇ 'ਤੇ ਵੱਟ ਪਾਉਂਦੇ ਓ!
'ਬੋਲ਼ੇਵਾਲੀਆ' ਮਾਣ, ਇਨ੍ਹਾਂ ਕੁੜੀਆਂ ਦਾ ਕੀ ਏ!
ਰੋ-ਰੋ ਚੁੱਪ ਕਰ ਜਾਣ, ਇਨ੍ਹਾਂ ਕੁੜੀਆਂ ਦਾ ਕੀ ਏ! ■

** ਉਮਰਪੁਰਾ, ਸ੍ਰੀ ਹਰਿਗੋਬਿੰਦਪੁਰ ਰੋਡ, ਬਟਾਲਾ-੧੪੩੫੦੫. ਮੋ: ੯੮੭੮੯੫੫੬੧੩੦*




# ਸ. ਹਰਦੀਪ ਸਿੰਘ ਪੁਰੀ ਦੀ ਜ਼ਬਰੀ ਦਸਤਾਰ ਉਤਾਰ ਕੇ ਤਲਾਸ਼ੀ ਲੈਣ ਦਾ ਸਰਕਾਰ ਨੋਟਿਸ ਲਵੇ-ਜਥੇ: ਅਵਤਾਰ ਸਿੰਘ

ਅੰਮ੍ਰਿਤਸਰ-੧੩ ਦਸੰਬਰ: ਸੰਯੁਕਤ ਰਾਸ਼ਟਰ 'ਚ ਭਾਰਤੀ ਰਾਜਦੂਤ ਸ. ਹਰਦੀਪ ਸਿੰਘ (ਪੁਰੀ) ਦੀ ਯੂ.ਐੱਸ.ਏ. ਦੀ ਟੈਕਸਾਸ ਏਅਰਪੋਰਟ 'ਤੇ ਸੁਰੱਖਿਆ ਅਧਿਕਾਰੀਆਂ ਵੱਲੋਂ ਜਬਰਨ ਦਸਤਾਰ ਉਤਾਰ ਕੇ ਤਲਾਸ਼ੀ ਲਏ ਜਾਣ ਦੀ ਘਟਨਾ ਦੀ ਜ਼ੋਰਦਾਰ ਨਿੰਦਾ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਇਹ ਬਹੁਤ ਹੀ ਦੁਖਦਾਈ, ਘੱਟ-ਗਿਣਤੀ ਸਿੱਖਾਂ ਦੀਆਂ ਭਾਵਨਾਵਾਂ ਨਾਲ ਖਿਲਵਾੜ ਅਤੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਹੈ, ਜਿਸ ਨੂੰ ਕਦੇ ਵੀ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਇੱਥੋਂ ਜਾਰੀ ਇਕ ਪ੍ਰੈਸ ਰੀਲੀਜ਼ 'ਚ ਜਥੇਦਾਰ ਅਵਤਾਰ ਸਿੰਘ ਨੇ ਕਿਹਾ 'ਦਸਤਾਰ' ਸਿੱਖ ਦੀ ਸਖਸ਼ੀਅਤ ਦਾ ਅਨਿੱਖੜਵਾਂ ਹਿੱਸਾ (ਡਰੈਸ ਕੋਡ) ਤੋਂ ਇਲਾਵਾ ਸਿੱਖਾਂ ਦੀ ਆਨ-ਸ਼ਾਨ, ਅਣਖ ਤੇ ਗੈਰਤ ਦੀ ਪ੍ਰਤੀਕ ਹੈ ਪਰ ਬਹੁਤ ਹੀ ਦੁੱਖ ਦੀ ਗੱਲ ਹੈ, ਯੂ.ਐੱਸ.ਏ. ਵਰਗੇ ਦੇਸ਼ 'ਚ ਜਿੱਥੇ ਸਿੱਖਾਂ ਨੇ ਉਸ ਦੀ ਤਰੱਕੀ ਤੇ ਖੁਸ਼ਹਾਲੀ 'ਚ ਵੱਡਾ ਯੋਗਦਾਨ ਪਾਇਆ ਹੈ, ਦੇ ਸੱਭਿਆਚਾਰ ਤੇ ਧਾਰਮਿਕ ਮਰਯਾਦਾ ਤੋਂ ਅਮਰੀਕਨ ਅਧਿਕਾਰੀ ਭਲੀ ਭਾਂਤ ਜਾਣੂ ਹੋਣ ਦੇ ਬਾਵਜੂਦ ਵੀ ਸਿੱਖਾਂ ਨੂੰ ਦਸਤਾਰ ਉਤਾਰ ਕੇ ਤਲਾਸ਼ੀ ਦਿੱਤੇ ਜਾਣ ਲਈ ਮਜ਼ਬੂਰ ਕੀਤਾ ਜਾ ਰਿਹਾ ਹੈ ਜੋ ਉਨ੍ਹਾਂ ਦਾ ਅਪਮਾਨ ਕੀਤੇ ਜਾਣ ਦੇ ਤੁਲ ਹੈ। ਉਨ੍ਹਾਂ ਭਾਰਤ ਦੇ ਪ੍ਰਧਾਨ ਮੰਤਰੀ ਡਾ: ਮਨਮੋਹਨ ਸਿੰਘ ਨੂੰ ਅਪੀਲ ਕੀਤੀ ਕਿ ਸ. ਹਰਦੀਪ ਸਿੰਘ (ਪੁਰੀ) ਨਾਲ ਅਜਿਹੇ ਘਟੀਆ ਵਰਤਾਉ ਸੰਬੰਧੀ ਯੂ.ਐੱਸ.ਏ. ਸਰਕਾਰ ਪਾਸ ਸਿੱਖਾਂ ਦੇ ਰੋਸ ਦਰਜ ਕਰਾਉਣ। ਜਥੇਦਾਰ ਅਵਤਾਰ ਸਿੰਘ ਨੇ ਇਹ ਸ਼ਬਦ ਯੂ.ਐਸ.ਏ. ਦੇ ਉਕਤ ਉਲੇਖ ਅਧੀਨ ਅਧਿਕਾਰੀਆਂ ਦੁਆਰਾ ਸਿੱਖਾਂ ਦੀਆਂ ਭਾਵਨਾਵਾਂ ਦੀ ਤਰਜਮਾਨੀ ਕਰਦਿਆਂ, ਯੂ.ਐਸ.ਏ. ਦੇ ਉਕਤ ਉਲੇਖ ਅਧੀਨ ਅਧਿਕਾਰੀਆਂ ਦੁਆਰਾ ਸੁਰੱਖਿਆ ਦੀ ਆੜ 'ਚ ਸਿੱਖਾਂ ਦੇ ਸਵੈਮਾਣ ਦੀ ਪ੍ਰਤੀਕ ਦਸਤਾਰ ਜਬਰੀ ਉਤਾਰ ਕੇ ਤਲਾਸ਼ੀ ਲੈਣ ਬਹਾਨੇ ਸਿੱਖਾਂ ਨੂੰ ਜ਼ਲੀਲ ਕੀਤੇ ਜਾਣ 'ਤੇ ਤੁਰੰਤ ਰੋਕ ਲਗਾਏ ਜਾਣ ਲਈ ਕਹੇ।

# ਸਿੱਖ ਟੀ.ਟੀ.ਈ. ਮੁਲਾਜ਼ਮਾਂ ਪ੍ਰਤੀ ਅਪਮਾਨਜਨਕ ਵਤੀਰਾ ਵਰਤਣ ਵਾਲੇ ਧਰਮਿੰਦਰ ਕੁਮਾਰ ਨੂੰ ਤੁਰੰਤ ਬਦਲਿਆ ਜਾਵੇ

ਅੰਮ੍ਰਿਤਸਰ-੧੩ ਦਸੰਬਰ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਭਾਰਤੀ ਰੇਲਵੇ ਦੇ ਫਿਰੋਜ਼ਪੁਰ ਡਿਵੀਜ਼ਨ ਦੇ ਸੀਨੀਅਰ ਡਵੀਜ਼ਨਲ ਕਮਰਸ਼ੀਅਲ ਮੈਨੇਜਰ ਸ੍ਰੀ ਧਰਮਿੰਦਰ ਕੁਮਾਰ ਵੱਲੋਂ ਸਿੱਖ ਮੁਲਾਜ਼ਮਾਂ ਨਾਲ ਬਦਲੇ ਦੀ ਭਾਵਨਾ ਨਾਲ ਕੀਤੇ ਦੁਰਵਿਹਾਰ ਦਾ ਸਖਤ ਨੋਟਿਸ ਲੈਂਦਿਆਂ ਉਸ ਨੂੰ ਅਜਿਹੇ ਸਨਕੀ ਵਤੀਰੇ ਤੋਂ ਬਾਜ਼ ਆਉਣ ਲਈ ਕਿਹਾ। ਇੰਡੀਅਨ ਰੇਲਵੇ ਟਿਕਟ ਚੈਕਿੰਗ ਸਟਾਫ ਆਰਗੇਨਾਈਜੇਸ਼ਨ ਫਿਰੋਜ਼ਪੁਰ ਡਿਵੀਜ਼ਨ (ਰਜਿ: ਨੰ: ੪੬੭੦) ਦੇ ਅਹੁਦੇਦਾਰਾਂ ਵੱਲੋਂ ਜਥੇਦਾਰ ਅਵਤਾਰ ਸਿੰਘ ਨੂੰ ਲਿਖੀ ਪੱਤ੍ਰਿਕਾ ਦੇ ਹਵਾਲੇ ਨਾਲ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਹੈ ਕਿ ਸੀਨੀਅਰ ਡਵੀਜ਼ਨਲ ਕਮਰਸ਼ੀਅਲ ਮੈਨੇਜਰ ਸ੍ਰੀ

ਧਰਮਿੰਦਰ ਕੁਮਾਰ ਨੇ ਅੰਮ੍ਰਿਤਧਾਰੀ ਸਿੱਖ ਕੰਡਕਟਰ ਸ. ਹਾਕਮ ਸਿੰਘ ਦਾ ਬੈਗ ਜਿਸ 'ਚ ਗੁਰਬਾਣੀ ਦੇ ਗੁਟਕੇ ਸਨ, ਬਿਨਾਂ ਕਿਸੇ ਕਾਰਨ ਚੈੱਕ ਕਰਾਇਆ। ਦੁੱਖ ਦੀ ਗੱਲ ਇਹ ਹੈ ਕਿ ਧਾਰਮਿਕ ਗੁਟਕਿਆਂ ਵਾਲੇ ਬੈਗ ਨੂੰ ਚੈੱਕ ਕਰਨ ਵਾਲਾ ਅਧਿਕਾਰੀ ਸਿਗਰਟ ਪੀ ਰਿਹਾ ਸੀ। ਉਨ੍ਹਾਂ ਕਿਹਾ ਕਿ ਸ੍ਰੀ ਧਰਮਿੰਦਰ ਕੁਮਾਰ ਵੱਲੋਂ ਸ. ਹਾਕਮ ਸਿੰਘ ਪ੍ਰਤੀ ਅਤੇ ਸਰਦਾਰਾਂ ਦੀ ਸ਼ਖ਼ਸੀਅਤ ਪ੍ਰਤੀ ਵਰਤੀ ਸ਼ਬਦਾਵਲੀ ਇਖਲਾਕ ਤੋਂ ਗਿਰੀ ਹੋਈ ਅਤੇ ਹਿੰਦੂ-ਸਿੱਖ ਭਾਈਚਾਰੇ 'ਚ ਫਸਾਦ ਪਾਉਣ ਦੇ ਤੁੱਲ ਹੈ, ਜਿਸ ਕਾਰਨ ਸਿੱਖ-ਭਾਈਚਾਰੇ 'ਚ ਰੋਸ ਤੇ ਰੋਹ ਪਾਇਆ ਜਾ ਰਿਹਾ ਹੈ, ਜਦ ਕਿ ਸ. ਹਾਕਮ ਸਿੰਘ ਅੰਮ੍ਰਿਤਧਾਰੀ, ਸੁਲਝੇ ਹੋਏ ਵਿਸ਼ਾਲ ਤਜ਼ਰਬੇ ਵਾਲੇ ਅਤੇ ਅਥਲੈਟਿਕ ਦੇ ਅੰਤਰ-ਰਾਸ਼ਟਰੀ ਖਿਡਾਰੀ ਹਨ। ਇੱਥੇ ਹੀ ਬਸ ਨਹੀਂ ਇਸ ਸਿਰ-ਫਿਰੇ ਅਫਸਰ ਦੀ ਇਸ ਕਰਤੂਤ ਵਿਰੁੱਧ ਅਵਾਜ਼ ਉਠਾਉਣ ਵਾਲੇ ਸਿੱਖ ਟੀ.ਟੀ.ਈ. ਮੁਲਾਜ਼ਮਾਂ ਦੀਆਂ ਦੂਰ-ਦਰੇਡੇ ਬਦਲੀਆਂ ਵੀ ਕਰ ਦਿੱਤੀਆਂ ਹਨ। ਉਨ੍ਹਾਂ ਰੇਲਵੇ ਵਿਭਾਗ ਨੂੰ ਅਪੀਲ ਕੀਤੀ ਹੈ ਕਿ ਬਦਲੇ ਦੀ ਭਾਵਨਾ ਨਾਲ ਟਿਕਟ ਚੈਕਿੰਗ ਸਟਾਫ ਦੀਆਂ ਕੀਤੀਆਂ ਬਦਲੀਆਂ ਤੁਰੰਤ ਰੱਦ ਕੀਤੀਆਂ ਜਾਣ ਅਤੇ ਸਿੱਖਾਂ ਦੀਆਂ ਭਾਵਨਾਵਾਂ ਨਾਲ ਖਿਲਵਾੜ ਕਰਨ, ਸੌੜੀ ਤੇ ਫਿਰਕੂ ਸੋਚ ਵਾਲੇ ਅਜਿਹੇ ਅਫਸਰ ਨੂੰ ਤੁਰੰਤ ਇੱਥੋਂ ਬਦਲਿਆ ਜਾਵੇ।

## ਕੇਂਦਰੀ ਸਿੱਖ ਅਜਾਇਬ ਘਰ 'ਚ ਮਹਾਨ ਸ਼ਖ਼ਸੀਅਤਾਂ ਦੇ ਚਿੱਤਰ ਸੁਸ਼ੋਭਿਤ ਕੀਤੇ

ਅੰਮ੍ਰਿਤਸਰ: ੨੭ ਨਵੰਬਰ- ਸਿੱਖ ਜਗਤ ਦੀ ਮਹਾਨ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਖ-ਵੱਖ ਢੰਗ ਤਰੀਕਿਆਂ ਨਾਲ ਸਿੱਖ ਸੰਗਤਾਂ ਨੂੰ ਗੁਰਮਤਿ ਨਾਲ ਜੋੜਨ ਲਈ ਜਤਨਸ਼ੀਲ ਰਹਿੰਦੀ ਹੈ। ਸੰਗਤਾਂ ਨੂੰ ਸਿੱਖ ਇਤਿਹਾਸ ਤੋਂ ਜਾਣੂ ਕਰਾਉਣ ਲਈ ਕੇਂਦਰੀ ਸਿੱਖ ਅਜਾਇਬ ਘਰ ਵੀ ਇਕ ਅਹਿਮ ਵਸੀਲਾ ਹੈ, ਪਰ ਅਜੋਕੇ ਕੇਂਦਰੀ ਸਿੱਖ ਅਜਾਇਬ ਘਰ ਦੇ ਵਿਸਥਾਰ ਅਤੇ ਅਧੁਨਿਕ ਤਕਨੀਕਾਂ ਨੂੰ ਅਪਣਾਉਣ ਦੀ ਲੋੜ ਹੈ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕੇਂਦਰੀ ਸਿੱਖ ਅਜਾਇਬ ਘਰ ਵਿਖੇ ਬਾਬਾ ਗੁਰਚਰਨ ਸਿੰਘ ਪ੍ਰਧਾਨ ਸ੍ਰੀ ਕਲਗੀਧਰ ਸਿੰਘ ਸਭਾ ਲੁਧਿਆਣਾ ਅਤੇ ਭਾਈ ਜਰਨੈਲ ਸਿੰਘ ਸਭਰਾ ਕਵੀਸ਼ਰ ਦੇ ਚਿੱਤਰਾਂ ਤੋਂ ਪਰਦਾ ਕਸਾਈ ਤੋਂ ਪਹਿਲਾਂ ਜੁੜੀਆਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਕੀਤਾ। ਉਨ੍ਹਾਂ ਕਿਹਾ ਕਿ ਸਿੱਖ ਪੰਥ ਨੂੰ ਸਮਰਪਿਤ ਵਿਲੱਖਣ ਸੇਵਾਵਾਂ ਜਾਂ ਗੁਰਮਤਿ ਦੇ ਪ੍ਰਚਾਰ ਦੇ ਖੇਤਰ 'ਚ ਅਹਿਮ ਯੋਗਦਾਨ ਪਾਉਣ ਵਾਲੀਆਂ ਸਖਸ਼ੀਅਤਾਂ ਦੀ ਯਾਦ ਨੂੰ ਸਦੀਵੀਂ ਬਣਾਉਣ ਲਈ ਉਨ੍ਹਾਂ ਦੇ ਚਿਤਰ ਕੇਂਦਰੀ ਸਿੱਖ ਅਜਾਇਬ ਘਰ 'ਚ ਸੁਸ਼ੋਭਿਤ ਕੀਤੇ ਜਾਂਦੇ ਹਨ ਤਾਂ ਜੋ ਆਉਣ ਵਾਲੀਆਂ ਪੀੜ੍ਹੀਆਂ ਉਨ੍ਹਾਂ ਦੇ ਜੀਵਨ ਤੋਂ ਪ੍ਰੇਰਨਾ ਲੈ ਸਕਣ। ਇਸ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਜਗਜੀਤ ਸਿੰਘ ਦੇ ਜਥੇ ਨੇ ਇਲਾਹੀ ਬਾਣੀ ਦਾ ਕੀਰਤਨ ਕੀਤਾ। ਅਰਦਾਸ ਭਾਈ ਪਲਵਿੰਦਰ ਸਿੰਘ ਕੀਤੀ। ਮੰਚ ਦਾ ਸੰਚਾਲਨ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਦਲਮੇਘ ਸਿੰਘ ਨੇ ਕੀਤਾ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਬਾਬਾ ਗੁਰਚਰਨ ਸਿੰਘ ਕਲਗੀਧਰ ਸਿੰਘ ਸਭਾ ਲੁਧਿਆਣਾ ਤੇ ਭਾਈ ਜਰਨੈਲ ਸਿੰਘ ਸਭਰਾ ਕਵੀਸ਼ਰੀ ਦੇ ਪਰਵਾਰਿਕ ਮੈਂਬਰਾਂ ਨੂੰ

ਸਿਰੋਪਾਓ ਨਾਲ ਸਨਮਾਨਤ ਕੀਤਾ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ, ਗ੍ਰੰਥੀ ਸਿੰਘ ਸਾਹਿਬ ਗਿਆਨੀ ਮੱਲ ਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਦਲਮੇਘ ਸਿੰਘ ਤੇ ਸ. ਰਣਵੀਰ ਸਿੰਘ, ਐਡੀ: ਸਕੱਤਰ ਸ. ਸਤਬੀਰ ਸਿੰਘ ਤੇ ਸ. ਹਰਜੀਤ ਸਿੰਘ, ਮੀਤ ਸਕੱਤਰ ਸ. ਕੁਲਦੀਪ ਸਿੰਘ, ਸ. ਮਨਜੀਤ ਸਿੰਘ, ਸ. ਬਲਵਿੰਦਰ ਸਿੰਘ, ਸ. ਹਰਭਜਨ ਸਿੰਘ ਮਨਾਵਾਂ, ਸੈਕਸ਼ਨ ੮੫ ਦੇ ਇੰਚਾਰਜ ਸ. ਸੁਖਦੇਵ ਸਿੰਘ ਭੂਰਾ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਹਰਬੰਸ ਸਿੰਘ, ਮੀਤ ਮੈਨੇਜਰ ਸ. ਮੰਗਲ ਸਿੰਘ ਤੋਂ ਇਲਾਵਾ ਵੱਡੀ ਗਿਣਤੀ 'ਚ ਸੰਗਤਾਂ ਅਤੇ ਸੰਬੰਧਿਤਾਂ ਦੇ ਰਿਸ਼ਤੇਦਾਰ ਮੌਜੂਦ ਸਨ।

## ਵੱਖ-ਵੱਖ ਸੂਬਿਆਂ 'ਚ ਵੱਸਦੇ ਸਿਕਲੀਗਰ ਸਿੱਖ ਭਾਈਚਾਰੇ ਦੇ ਵੇਰਵੇ ਤਿਆਰ ਕਰਨ ਲਈ ਇਕ ਕਮੇਟੀ ਗਠਿਤ ਕੀਤੀ ਜਾਵੇਗੀ

ਅੰਮ੍ਰਿਤਸਰ: ੭ ਦਸੰਬਰ- ਭਾਰਤ ਦੇ ਵੱਖ-ਵੱਖ ਸੂਬਿਆਂ 'ਚ ਵੱਸਦੇ ਸਿਕਲੀਗਰ ਸਿੱਖ ਭਾਈਚਾਰੇ ਦੇ ਵੇਰਵੇ ਤਿਆਰ ਕਰਨ ਲਈ ਜਲਦ ਹੀ ਇਕ ਕਮੇਟੀ ਗਠਿਤ ਕੀਤੀ ਜਾਵੇਗੀ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਨੇ ਅੱਜ ਉਨ੍ਹਾਂ ਦੇ ਦਫ਼ਤਰ ਵਿਖੇ ਮੱਧ ਪ੍ਰਦੇਸ਼ ਸੂਬੇ ਦੇ ਘੱਟ-ਗਿਣਤੀ ਕਮਿਸ਼ਨ ਦੇ ਮੈਂਬਰ ਸ. ਕੁਲਵੰਤ ਸਿੰਘ ਵੱਲੋਂ ਵੱਖ-ਵੱਖ ਸੂਬਿਆਂ 'ਚ ਵੱਸਦੇ ਘੱਟ-ਗਿਣਤੀ ਸਿੱਖ ਭਾਈਚਾਰੇ ਦੇ ਆਰਥਿਕ ਤੇ ਸਮਾਜਿਕ ਹਾਲਾਤਾਂ ਬਾਰੇ ਦਿੱਤੀ ਜਾਣਕਾਰੀ ਉਪਰੰਤ ਅਜਿਹੇ ਸਿੱਖ ਪਰਵਾਰਾਂ ਦੇ ਜੀਵਨ-ਪੱਧਰ ਨੂੰ ਉੱਚਾ ਚੁੱਕਣ ਲਈ ਉਪਰਾਲੇ ਕੀਤੇ ਜਾਣ ਦੇ ਸੰਦਰਭ 'ਚ ਕੀਤਾ।

ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਗਠਿਤ ਇਹ ਕਮੇਟੀ ਅਜਿਹੇ ਸਿੱਖ ਪਰਵਾਰਾਂ ਦੀ ਨਿਸ਼ਾਨਦੇਹੀ ਕਰੇਗੀ, ਜਿਸ ਦੇ ਅਧਾਰ ਪੁਰ ਸ਼੍ਰੋਮਣੀ ਕਮੇਟੀ ਇਨ੍ਹਾਂ ਦੇ ਰਹਿਣ-ਸਹਿਣ, ਇਨ੍ਹਾਂ ਨੂੰ ਵਿੱਦਿਆ ਪ੍ਰਦਾਨ ਕਰਨ ਅਤੇ ਧਾਰਮਿਕ ਭਾਵਨਾਵਾਂ ਨੂੰ ਮੁੱਖ ਰੱਖਦਿਆਂ ਲੋੜ ਅਨੁਸਾਰ ਗੁਰੂ-ਘਰ ਤਿਆਰ ਕਰਨ ਲਈ ਉਪਰਾਲੇ ਕਰੇਗੀ। ਉਨ੍ਹਾਂ ਕਿਹਾ ਕਿ ਅਜਿਹਾ ਕਾਰਜ ਕਿਉਂਕਿ ਸੂਬਾ ਸਰਕਾਰ ਦਾ ਹੁੰਦਾ ਹੈ ਇਸ ਲਈ ਸ਼੍ਰੋਮਣੀ ਕਮੇਟੀ ਸਿਕਲੀਗਰ ਸਿੱਖ ਭਾਈਚਾਰੇ ਦਾ ਜੀਵਨ-ਪੱਧਰ ਉੱਚਾ ਚੁੱਕਣ ਲਈ ਸੰਬੰਧਿਤ ਸੂਬਾ ਸਰਕਾਰ ਨੂੰ ਵੀ ਲਿਖੇਗੀ।

■

## ਗੁਰਦੁਆਰਾ ਸ੍ਰੀ ਟਾਹਲੀਆਣਾ ਸਾਹਿਬ ਪਾਤਿ: ੧੦, ਰਾਏਕੋਟ (ਲੁਧਿਆਣਾ) ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ ਸ. ਨਿਰਭੈ ਸਿੰਘ ਵੱਲੋਂ ਪੁੱਜੀ ਰਿਪੋਰਟ ਮੁਤਾਬਿਕ ਮਿਤੀ ੨੧ ਨਵੰਬਰ ੨੦੧੦ ਨੂੰ ਗੁਰਦੁਆਰਾ ਸਾਹਿਬ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਮੌਕੇ ੨੯੮ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

# ਧਰਮ ਪ੍ਰਚਾਰ ਲਹਿਰ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਗਿਆਨੀ ਗੁਰਮੁਖ ਸਿੰਘ ਹੈੱਡ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਮਹੀਨਾ ਅਕਤੂਬਰ ੨੦੧੦ ਵਿਚ ਪੰਜਾਬ ਅਤੇ ਪੰਜਾਬ ਤੋਂ ਬਾਹਰ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ ਛਕਣ ਵਾਲੇ ਪ੍ਰਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈ:-

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੨-੧੦-੨੦੧੦ | ਗੁਰਦੁਆਰਾ ਗੁਰੂ ਨਾਨਕ ਕਾਲਜ ਬਟਾਲਾ (ਗੁਰਦਾਸਪੁਰ) | ੨੦੩ |
| ੨-੧੦-੨੦੧੦ | ਪਿੰਡ ਕੰਡਿਆਨਾ (ਜਲੰਧਰ) | ੬੪ |
| ੩-੧੦-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੧੬ |
| ੩-੧੦-੨੦੧੦ | ਪ੍ਰਚਾਰ ਵਹੀਰ ਹਲਕਾ ਮਲੋਟ ਪਿੰਡ ਬੋਦੀਵਾਲਾ (ਮੁਕਤਸਰ) | ੫੭ |
| ੪-੧੦-੨੦੧੦ | ਪਿੰਡ ਅਸਪਾਲ (ਮੁਕਤਸਰ) | ੨੩ |
| ੫-੧੦-੨੦੧੦ | ਗੁਰਦੁਆਰਾ ਬਾਬਾ ਨਾਮਦੇਵ ਜੀ ਘੁਮਾਣ (ਗੁਰਦਾਸਪੁਰ) | ੧੪੫ |
| ੫-੧੦-੨੦੧੦ | ਪਿੰਡ ਰਾਣੀਵਾਲਾ (ਮੁਕਤਸਰ) | ੪੨ |
| ੬-੧੦-੨੦੧੦ | ਪਿੰਡ ਮਿੱਡਾ (ਮੁਕਤਸਰ) | ੪੫ |
| ੬-੧੦-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੯੫ |
| ੭-੧੦-੨੦੧੦ | ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ (ਤਰਨਤਾਰਨ) | ੬੪ |
| ੭-੧੦-੨੦੧੦ | ਪਿੰਡ ਪੰਨੀਵਾਲਾ (ਮੁਕਤਸਰ) | ੩੫ |
| ੯-੧੦-੨੦੧੦ | ਪਿੰਡ ਗੋਨੇਆਣਾ (ਮੁਕਤਸਰ) | ੬੨ |
| ੧੦-੧੦-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੯੯ |
| ੧੦-੧੦-੨੦੧੦ | ਪਿੰਡ ਅਕਾਲਗੜ੍ਹ (ਮੁਕਤਸਰ) | ੨੬ |
| ੧੦-੧੦-੨੦੧੦ | ਪਿੰਡ ਕਾਮਲਪੁਰ (ਅੰਮ੍ਰਿਤਸਰ) | ੪੨ |
| ੧੩-੧੦-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੩੫ |
| ੧੪-੧੦-੨੦੧੦ | ਪਿੰਡ ਜੋਧਪੁਰ (ਤਰਨਤਾਰਨ) | ੩੬ |
| ੧੫-੧੦-੨੦੧੦ | ਬਾਬਾ ਆਇਆ ਸਿੰਘ ਕਾਲਜ ਤੁਗਲਵਾਲਾ (ਗੁਰਦਾਸਪੁਰ) | ੩੨੦ |
| ੧੫-੧੦-੨੦੧੦ | ਪਿੰਡ ਮੋਹਨ ਮਾਜਰਾ ਹਲਕਾ ਅਮਲੋਹ (ਫਤਿਹਗੜ੍ਹ ਸਾਹਿਬ) | ੪੦ |
| ੧੬-੧੦-੨੦੧੦ | ਪਿੰਡ ਭਾਮੀਆਂ (ਫਤਿਹਗੜ੍ਹ ਸਾਹਿਬ) | ੩੯ |
| ੧੭-੧੦-੨੦੧੦ | ਪਿੰਡ ਚੜੀ (ਫਤਿਹਗੜ੍ਹ ਸਾਹਿਬ) | ੬੪ |
| ੧੭-੧੦-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੦੫ |
| ੧੮-੧੦-੨੦੧੦ | ਪਿੰਡ ਠੀਕਰੀਵਾਲ (ਫਤਿਹਗੜ੍ਹ ਸਾਹਿਬ) | ੭੯ |
| ੧੯-੧੦-੨੦੧੦ | ਪਿੰਡ ਭਾਂਬੜੀ (ਫਤਿਹਗੜ੍ਹ ਸਾਹਿਬ) | ੪੪ |
| ੨੦-੧੦-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੨੬ |

| | | |
|---|---|---|
| ੨੦-੧੦-੨੦੧੦ | ਪਿੰਡ ਚੜੀ (ਫਤਿਹਗੜ੍ਹ ਸਾਹਿਬ) | ੬੩ |
| ੨੧-੧੦-੨੦੧੦ | ਪਿੰਡ ਭੂਰਾਕੋਹਨਾ (ਤਰਨਤਾਰਨ) | ੫੦ |
| ੨੧-੧੦-੨੦੧੦ | ਗੁਰੂਸਰ ਸਤਲਾਣੀ ਸਾਹਿਬ (ਅੰਮ੍ਰਿਤਸਰ) | ੬੬ |
| ੨੩-੧੦-੨੦੧੦ | ਜਨਮ ਅਸਥਾਨ ਬਾਬਾ ਬੁੱਢਾ ਸਾਹਿਬ ਕਥੂਨੰਗਲ (ਅੰਮ੍ਰਿਤਸਰ) | ੩੬ |
| ੨੪-੧੦-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੯੨ |
| ੨੪-੧੦-੨੦੧੦ | ਨਾਮਦੇਵ ਭਵਨ ਚੰਨੂਵਾਲੀ (ਮੋਗਾ) | ੪੧ |
| ੨੭-੧੦-੨੦੧੦ | ਪਿੰਡ ਵਡਾਲਾ ਬਾਂਗਰ (ਗੁਰਦਾਸਪੁਰ) | ੧੬੬ |
| ੨੭-੧੦-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੨੩ |
| ੨੮-੧੦-੨੦੧੦ | ਗੁਰਦੁਆਰਾ ਬਾਬਾ ਜਵੰਦ ਸਿੰਘ, ਪਿੰਡ ਭੰਗਵਾਂ, ਅੰਮ੍ਰਿਤਸਰ | ੨੪੫ |
| ੩੦-੧੦-੨੦੧੦ | ਪਿੰਡ ਅਹਿਮਦਪੁਰ, ਪੱਟੀ (ਤਰਨਤਾਰਨ) | ੬੨ |
| ੩੦-੧੦-੨੦੧੦ | ਪਿੰਡ ਕੰਗ (ਤਰਨਤਾਰਨ) | ੬੦ |
| ੩੧-੧੦-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੫੮ |
| ੩੧-੧੦-੨੦੧੦ | ਪਿੰਡ ਘੁਮਾਣ ਗੁਰਦੁਆਰਾ ਚਰਨ ਕੰਵਲ ਸਾਹਿਬ (ਗੁਰਦਾਸਪੁਰ) | ੧੭ |

## ਹਲਕਾ ਸ੍ਰੀ ਹਰਿਗੋਬਿੰਦਪੁਰ ਵਿਚ ਗੁਰਮਤਿ ਸਮਾਗਮ/ਅੰਮ੍ਰਿਤ-ਸੰਚਾਰ

ਜਥੇਦਾਰ ਕਸ਼ਮੀਰ ਸਿੰਘ ਜੀ ਬਰਿਆਰ ਮੈਂਬਰ ਸ਼੍ਰੋਮਣੀ ਕਮੇਟੀ ਦੀ ਅਗਵਾਈ ਅਤੇ ਅਖੰਡ ਕੀਰਤਨੀ ਜਥੇ ਦੇ ਮੁਖੀ ਭਾਈ ਬਲਦੇਵ ਸਿੰਘ ਜੀ ਦੇ ਉਪਰਾਲੇ ਸਦਕਾ ਸ਼੍ਰੋਮਣੀ ਕਮੇਟੀ ਹਲਕਾ ਸ੍ਰੀ ਹਰਿਗੋਬਿੰਦਪੁਰ ਦੇ (ਬਲਾਕ ਬਟਾਲਾ ਅਤੇ ਸ੍ਰੀ ਹਰਿਗੋਬਿੰਦਪੁਰ ਬਲਾਕ) ਵਿਚ ਲਾਧੂਭਾਣਾ, ਨਾਨਕ ਨੰਗਲ, ਆਦੋਵਾਲੀ, ਵੈਰੋਨੰਗਲ, ਬੂੜੇਨੰਗਲ, ਰੰਗੜ ਨੰਗਲ, ਜਾਲੀਆਂ, ਬੁਜਿਆਂਵਾਲੀ, ਸਾਗਰਪੁਰ, ਨਸੀਰਪੁਰ, ਮੰਨਣ, ਢਡਿਆਲਾ, ਭੰਬੋਈ, ਐਨੋਕੋਟ, ਚੋਣੇ, ਗੰਡੇਕੇ, ਸਦਾਰੰਗ, ਬੱਦੋਵਾਲ, ਕੋਟਲਾ, ਪੈਰੋਸ਼ਾਹ ਆਦਿ ਪਿੰਡਾਂ ਵਿਖੇ ਰਾਤ ਦੇ ਦੀਵਾਨ ਰੱਖੇ ਗਏ। ਇਸ ਸਿੰਘ ਸਜੋ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਲਹਿਰ ਤਹਿਤ ਭਾਈ ਬਲਵੰਤ ਸਿੰਘ ਐਨੋਕੋਟ ਪ੍ਰਚਾਰਕ, ਭਾਈ ਜਸਪਾਲ ਸਿੰਘ ਪ੍ਰਚਾਰਕ, ਭਾਈ ਕੇਵਲ ਸਿੰਘ ਮਹਿਤਾ, ਭਾਈ ਜੋਗਿੰਦਰ ਸਿੰਘ ਕਾਲਾ ਗੁਰਾਇਆ ਅਤੇ ਭਾਈ ਜਸਬੀਰ ਸਿੰਘ ਜੀ ਵਲਟੋਹਾ ਢਾਡੀ ਜਥਿਆਂ ਨੇ ਗੁਰਬਾਣੀ ਅਤੇ ਗੁਰ-ਇਤਿਹਾਸ ਨਾਲ ਸੰਗਤਾਂ ਨੂੰ ਜੋੜਿਆ। ਇਨ੍ਹਾਂ ਪ੍ਰੋਗਰਾਮਾਂ ਵਿਚ ਜਥੇਦਾਰ ਕਸ਼ਮੀਰ ਸਿੰਘ ਜੀ ਬਰਿਆਰ ਮੈਂਬਰ ਸ਼੍ਰੋਮਣੀ ਕਮੇਟੀ ਨੇ ਆਪਣੇ ਪ੍ਰਭਾਵਸ਼ਾਲੀ ਗੁਰਮਤਿ ਲੈਕਚਰਾਂ ਨਾਲ ਸੰਗਤਾਂ ਨੂੰ ਸੰਬੋਧਨ ਕੀਤਾ। ਪ੍ਰਧਾਨ ਸ. ਨਿਰਮਲ ਸਿੰਘ ਜੀ ਚੌਧਰੀਵਾਲ ਅਤੇ ਭਾਈ ਮੋਹਕਮ ਸਿੰਘ ਕਥਾਵਾਚਕ ਦਮਦਮਾ ਸਾਹਿਬ ਆਦਿ ਦੇ ਸਹਿਯੋਗ ਨਾਲ ਅੰਮ੍ਰਿਤ-ਸੰਚਾਰ ਅਤੇ ਫ੍ਰੀ ਮੈਡੀਕਲ ਕੈਂਪ ਦਾ ਮੁੱਖ ਪ੍ਰੋਗਰਾਮ ੧੯ ਸਤੰਬਰ ੨੦੧੦ ਨੂੰ ਰੱਖਿਆ ਗਿਆ। ਸ੍ਰੀ ਗੁਰੂ ਰਾਮਦਾਸ ਇੰਸਟੀਚਿਊਟ ਆਫ ਮੈਡੀਕਲ ਸਾਇੰਸ ਐਂਡ ਰੀਸਰਚ, ਵੱਲਾ, ਸ੍ਰੀ ਅੰਮ੍ਰਿਤਸਰ ਦੇ ਮਾਹਿਰ ਡਾਕਟਰ ਸਾਹਿਬਾਨ ਦੀ ਟੀਮ ਨੇ ਮਰੀਜ਼ਾਂ ਦਾ ਫ੍ਰੀ ਚੈੱਕਅਪ ਕੀਤਾ ਅਤੇ ਫ੍ਰੀ ਦਵਾਈਆਂ ਮੁਹੱਈਆ ਕੀਤੀਆਂ। ਇਸ ਅੰਮ੍ਰਿਤ-ਸੰਚਾਰ ਸਮਾਗਮ ਵਿਚ ੯੨ ਪ੍ਰਾਣੀਆਂ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਗੁਰਦੁਆਰਾ ਨਰਾਇਣਸਰ ਸਾਹਿਬ ਪਿੰਡ ਸੰਗੋਜਲਾ (ਕਪੂਰਥਲਾ),

## ਦੁਆਬਾ ਜ਼ੋਨ ਵੱਲੋਂ ਗੁਰਮਤਿ ਸਮਾਗਮ/ਅੰਮ੍ਰਿਤ-ਸੰਚਾਰ

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਦੇ ਮੈਂਬਰ ਜਥੇਦਾਰ

ਸੁਰਜੀਤ ਸਿੰਘ ਇੰਚਾਰਜ ਦੁਆਬਾ ਜ਼ੋਨ ਵੱਲੋਂ ਚਲਾਈ ਜਾ ਰਹੀ ਧਰਮ ਪ੍ਰਚਾਰ ਵਹੀਰ ਵੱਲੋਂ ਮੁਕੇਰੀਆਂ ਨੂੰ ਸੈਂਟਰ ਬਣਾ ਕੇ ਆਸ-ਪਾਸ ਦੇ ਨਗਰਾਂ ਸੜੋਆ, ਬੱਛੋਵਾਲੀ, ਕੁੱਲੀਆਂ, ਲੁਬਾਣਾ, ਐਮਾ, ਭੰਗਾਲਾ, ਮੰਝਪੁਰ, ਮੋਹਰੀ ਚੱਕ, ਦੇਵੀਦਾਸ, ਨੌਸ਼ਹਿਰਾ ਪੱਤਣ, ਗਾਹਲੜੀ, ਰਈਆ, ਪੰਜਢੇਰਾ, ਮੁਰਾਦਪੁਰ, ਟਾਂਡਾ ਚੂੜੀਆਂ ਵਿਖੇ ਮਿਤੀ ੩੧ ਜੁਲਾਈ ਤੋਂ ੧੫ ਅਗਸਤ ੨੦੧੦ ਤਕ ਗੁਰਮਤਿ ਸਮਾਗਮ ਕੀਤੇ ਗਏ ਜਿਨ੍ਹਾਂ ਵਿਚ ਭਾਈ ਪਰਮਿੰਦਰ ਸਿੰਘ ਪ੍ਰਚਾਰਕ ਅਤੇ ਢਾਡੀ ਜਥਾ ਬੀਬੀ ਚੰਚਲਦੀਪ ਕੌਰ ਨੇ ਸੰਗਤਾਂ ਨੂੰ ਮਨਮਤ ਤੋਂ ਬਚ ਕੇ ਗੁਰਮਤਿ ਨਾਲ ਜੁੜਨ ਅਤੇ ਗੁਰੂ ਵਾਲੇ ਬਣਨ ਦੀ ਪ੍ਰੇਰਨਾ ਕੀਤੀ। ਇਨ੍ਹਾਂ ਸਮਾਗਮਾਂ ਨੂੰ ਸਫਲ ਬਣਾਉਣ ਵਾਸਤੇ ਜਥੇਦਾਰ ਹਰਬੰਸ ਸਿੰਘ ਜੀ ਮੰਝਪੁਰ ਸਾਬਕਾ ਕਾਰਜਕਾਰੀ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਭਰਵਾਂ ਸਹਿਯੋਗ ਦਿੱਤਾ। ਗੁਰਦੁਆਰਾ ਨਰਾਇਣਸਰ ਸਾਹਿਬ ਪਿੰਡ ਸੰਗੋਜਲਾ ਜ਼ਿਲ੍ਹਾ ਕਪੂਰਥਲਾ ਨੂੰ ਸੈਂਟਰ ਬਣਾ ਕੇ ਆਸ-ਪਾਸ ਦੇ ਨਗਰਾਂ ਸੁਰਖਪੁਰ, ਅੱਡਣਾਂਵਾਲੀ, ਜਹਾਂਗੀਰਪੁਰ, ਖੀਰਾਂਵਾਲੀ, ਭੰਡਾਲ ਬੇਟ, ਪੱਡੇ, ਧਾਲੀਵਾਲ ਬੇਟ, ਮਿਆਣੀ, ਖੁਖਰੈਣ, ਨਰਕਟ ਵਿਚ ਮਿਤੀ ੧੯ ਅਗਸਤ ਤੋਂ ੩ ਸਤੰਬਰ ੨੦੧੦ ਤਕ ਗੁਰਮਤਿ ਸਮਾਗਮ ਕੀਤੇ ਗਏ ਜਿਨ੍ਹਾਂ ਵਿਚ ਭਾਈ ਪਰਮਿੰਦਰ ਸਿੰਘ ਪ੍ਰਚਾਰਕ ਅਤੇ ਢਾਡੀ ਜਥਾ ਬੀਬੀ ਚੰਚਲਦੀਪ ਕੌਰ ਨੇ ਸੰਗਤਾਂ ਨੂੰ ਪਤਿਤਪੁਣੇ, ਨਸ਼ਿਆਂ, ਵਹਿਮਾਂ-ਭਰਮਾਂ, ਪਾਖੰਡਾਂ ਵਰਗੀਆਂ ਮਨਮਤਾਂ ਤੋਂ ਬਚ ਕੇ ਗੁਰਮਤਿ ਨਾਲ ਜੁੜਨ ਅਤੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ਮਿਤੀ ੪ ਸਤੰਬਰ ੨੦੧੦ ਨੂੰ ਗੁਰਮਤਿ ਸਮਾਗਮ ਹੋਇਆ। ਇਸੇ ਦਿਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਜਿਸ ਦੌਰਾਨ ੩੨ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

## ਵੇਰਕਾ ਵਿਚ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ

ਭਾਈ ਜਗਦੇਵ ਸਿੰਘ ਪ੍ਰਚਾਰਕ ਧਰਮ ਪ੍ਰਚਾਰ ਕਮੇਟੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਵੇਰਕਾ ਹਲਕੇ ਵਿਚ ਅਰੰਭੀ ਧਰਮ ਪ੍ਰਚਾਰ ਲਹਿਰ ਵੱਲੋਂ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ਮਿਤੀ ੭ ਨਵੰਬਰ ੨੦੧੦ ਨੂੰ ਪਿੰਡ ਮੂਧਲ ਵਿਖੇ ੨੪੫ ਪ੍ਰਾਣੀ ਅੰਮ੍ਰਿਤਪਾਨ ਕਰਕੇ ਗੁਰੂ ਵਾਲੇ ਬਣੇ। ਮੁੱਖ ਸਮਾਗਮ ਸਮੇਂ ਸੰਗਤਾਂ ਦਾ ਬੇਹੱਦ ਇਕੱਠ ਹੋਇਆ। ਇਸ ਸਮਾਗਮ ਵਿਚ ਜਥੇਦਾਰ ਹਰਦਲਬੀਰ ਸਿੰਘ ਸ਼ਾਹ ਮੈਂਬਰ ਧਰਮ ਪ੍ਰਚਾਰ ਕਮੇਟੀ, ਜਥੇਦਾਰ ਬਲਦੇਵ ਸਿੰਘ ਜੀ ਮੁਖੀ ਧਰਮ ਪ੍ਰਚਾਰ ਵਹੀਰ, ਭਾਈ ਹਰਮਿੰਦਰ ਸਿੰਘ ਜੀ ਹਜ਼ੂਰੀ ਰਾਗੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ , ਭਾਈ ਸਵਿੰਦਰ ਸਿੰਘ (ਭੰਗੂ) ਢਾਡੀ ਜਥਾ ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਚਾਰਕ ਸਾਹਿਬਾਨ ਨੇ ਗੁਰਮਤਿ ਵਿਚਾਰਾਂ ਦੀ ਸਾਂਝ ਕੀਤੀ। ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ।

## ਰਿਪੋਰਟ ਲਾਇਟ ਐਂਡ ਸਾਊਂਡ ਨਾਟਕ 'ਫ਼ਤਿਹਨਾਮਾ' ਫਰੀਦਾਬਾਦ ਮਿਤੀ ੦੪-੧੨-੨੦੧੦.

ਸਿੱਖ ਮਿਸ਼ਨ ਹਰਿਆਣਾ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਹੋਇਆਂ ਸਿੱਖ ਪੰਥ ਦੇ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਜੀ ਬਹਾਦਰ ਦੇ ਜੀਵਨ ਅਤੇ ਜਿੱਤਾਂ ਬਾਰੇ ਸੰਗਤਾਂ ਨੂੰ ਜਾਣਕਾਰੀ ਦੇਣ ਦੇ ਮੰਤਵ ਨਾਲ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਸਹਿਯੋਗ ਨਾਲ ਮਿਤੀ ੦੪ ਦਸੰਬਰ ੨੦੧੦ ਨੂੰ ਫਰੀਦਾਬਾਦ ਦੇ ਮਿਊਂਸੀਪਲ ਆਡੀਟੋਰੀਅਮ ਦੁਸਹਿਰਾ ਗਰਾਊਂਡ ਐਨ.ਆਈ.ਟੀ ਵਿਖੇ ਲਾਇਟ ਐਂਡ ਸਾਊਂਡ ਨਾਟਕ 'ਫਤਿਹਨਾਮਾ' ਕਰਵਾਇਆ

ਗਿਆ। ਬਾਬਾ ਬੰਦਾ ਸਿੰਘ ਜੀ ਬਹਾਦਰ ਦੇ ਜੀਵਨ ਨਾਲ ਸਬੰਧਤ ਧਾਰਮਿਕ ਨਾਟਕ 'ਫਤਿਹਨਾਮਾ' ਨੂੰ ਲੇਖਕ ਪ੍ਰਿਤਪਾਲ ਸਿੰਘ (ਪਨੂੰ) ਤੇ ਸ੍ਰੀ ਮੁਕੇਸ਼ ਚੰਡੇਲਾ ਦੇ ਨਿਰਦੇਸ਼ਨ ਵਿਚ ਬਹੁਤ ਸੁਚੱਜੇ ਢੰਗ ਨਾਲ ਲਾਇਟ ਐਂਡ ਸਾਊਂਡ ਨਾਟਕ ਰਾਹੀਂ ਪੇਸ਼ ਕੀਤਾ। ਇਸ ਨਾਟਕ ਵਿਚ ਬੀਰ ਖਾਲਸਾ ਦਲ ਦੇ ਜਥੇ ਨੇ ਪੂਰਨ ਸਹਿਯੋਗ ਦਿੱਤਾ। ਮਾਨਯੋਗ ਜਥੇਦਾਰ ਅਵਤਾਰ ਸਿੰਘ ਜੀ ਪ੍ਰਧਾਨ ਸ਼੍ਰੋ:ਗੁ:ਪ੍ਰ:ਕਮੇਟੀ ਇਸ ਸਮਾਗਮ ਵਿਖੇ ਉਚੇਚੇ ਤੌਰ ਤੇ ਸੰਗਤਾਂ ਦੇ ਦਰਸ਼ਨ ਕਰਨ ਲਈ ਪੁੱਜੇ ਅਤੇ ਉਨ੍ਹਾਂ ਦੇ ਨਾਲ ਸ. ਰਘੂਜੀਤ ਸਿੰਘ ਸੀਨੀ:ਮੀਤ ਪ੍ਰਧਾਨ ਸ਼੍ਰੋ:ਗੁ:ਪ੍ਰ:ਕਮੇਟੀ ਵੀ ਮੌਜੂਦ ਸਨ। ਜਥੇ. ਅਵਤਾਰ ਸਿੰਘ ਜੀ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਅਤੇ ਉਨ੍ਹਾਂ ਦੀ ਲਾਸਾਨੀ ਸ਼ਹਾਦਤ ਬਾਰੇ ਜਾਣਕਾਰੀ ਦਿੱਤੀ। ਉਨ੍ਹਾਂ ਨੇ ਸੰਗਤਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਧਰਮ ਅਤੇ ਸਿੱਖਿਆ ਦੇ ਪ੍ਰਸਾਰ ਲਈ ਕੀਤੇ ਜਾ ਰਹੇ ਕਾਰਜਾਂ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਹਰਿਆਣਾ ਪ੍ਰਦੇਸ਼ ਵਿਖੇ ਵੱਖ-ਵੱਖ ਥਾਵਾਂ ਤੇ ਸੱਤ ਸਕੂਲ ਖੋਲ੍ਹੇ ਜਾਣੇ ਹਨ। ਇਨ੍ਹਾਂ ਤੋਂ ਬਾਅਦ ਸ. ਰਘੁਜੀਤ ਸਿੰਘ ਨੇ ਆਈਆਂ ਸੰਗਤਾਂ ਦਾ ਤਹਿ ਦਿਲੋਂ ਧੰਨਵਾਦ ਕੀਤਾ।

## ਪਿੰਡ ਘੁੱਦੂਵਾਲਾ ਵਿਖੇ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ

ਪਿੰਡ ਘੁੱਦੂਵਾਲਾ ਨੂੰ ਸੈਂਟਰ ਬਣਾ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮੈਂਬਰ ਦਾਰਾ ਸਿੰਘ ਦੇ ਉੱਦਮ ਅਤੇ ਇਲਾਕੇ ਦੀਆਂ ਸੰਗਤਾਂ ਦੇ ਸਹਿਯੋਗ ਨਾਲ ਸਦਕਾ ਅਤੇ ਭਾਈ ਸਤਨਾਮ ਸਿੰਘ ਮਾਸਟਰ, ਭਾਈ ਰੇਸ਼ਮ ਸਿੰਘ ਨੰਬਰਦਾਰ ਪ੍ਰਚਾਰਕ ਸੁਰਜੀਤ ਸਿੰਘ ਫਿਰੋਜ਼ਪੁਰੀ ਦੇ ਸਹਿਯੋਗ ਨਾਲ ੧ ਅਤੇ ੨ ਨਵੰਬਰ, ੨੦੧੦ ਨੂੰ ਗੁਰਮਤਿ ਸਮਾਗਮ ਨੂੰ ਮੁੱਖ ਰੱਖ ਕੇ, ਆਸ-ਪਾਸ ਨਗਰ, ਝਾਮਕੇ, ਮਿੱਠੇ, ਚਿਰਾਗਵਾਲੀ, ਕੀਮੇਵਾਲੀ, ਸ਼ਾਂਤੇਵਾਲੀ ਆਦਿ ਪਿੰਡਾਂ ਵਿੱਚੋਂ ੧੫ ਅਕਤੂਬਰ ਤੋਂ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਪ੍ਰਚਾਰਕ ਤੇ ਢਾਡੀ/ਕਵੀਸ਼ਰ ਜਥਿਆਂ ਨੇ ਪਿੰਡਾਂ ਵਿਚ ਗੁਰਬਾਣੀ ਅਤੇ ਸਿੱਖੀ ਪ੍ਰਚਾਰ ਤੇ ਰਹਿਤ ਮਰਯਾਦਾ ਬਾਰੇ ਸੰਗਤਾਂ ਨੂੰ ਜਾਣਕਾਰੀ ਦਿੱਤੀ। ੧ ਅਤੇ ੨ ਨਵੰਬਰ ੨੦੧੦ ਨੂੰ ਘੁੱਦੂਵਾਲਾ ਵਿਖੇ ਮਹਾਨ ਗੁਰਮਤਿ ਸਮਾਗਮ ਕੀਤਾ ਗਿਆ ਜਿਸ ਵਿਚ ਕਵੀਸ਼ਰ ਭਾਈ ਨਿਰੰਜਨ ਸਿੰਘ ਸਰਹਾਲੀ ਅਤੇ ਢਾਡੀ ਜਥਾ ਭਾਈ ਜਸਬੀਰ ਸਿੰਘ ਵਲਟੋਹਾ ਨੇ ਸੰਗਤਾਂ ਨੂੰ ਸਿੱਖ ਇਤਿਹਾਸ ਅਤੇ ਭਰੂਣ ਹੱਤਿਆ ਬਾਰੇ ਜਾਣਕਾਰੀ ਦਿੱਤੀ। ਭਾਈ ਹਰਜਿੰਦਰ ਸਿੰਘ ਕਥਾਵਾਚਕ ਨੇ ਗੁਰਬਾਣੀ ਦੀ ਵਿਚਾਰ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ। ੩ ਨਵੰਬਰ ੨੦੧੦ ਨੂੰ ਗੁਰਦੁਆਰਾ ਸਾਹਿਬ ਵਿਖੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਜ ਪਿਆਰੇ ਸਾਹਿਬਾਨ ਨੇ ਪਹੁੰਚ ਕਰਕੇ ਖੰਡੇ ਬਾਟੇ ਦੀ ਪਾਹੁਲ ਤਿਆਰ ਕੀਤੀ। ਜਿਸ ਦੌਰਾਨ ੮੩ ਪ੍ਰਾਣੀ ਗੁਰੂ ਵਾਲੇ ਬਣੇ। ਕਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਸਮਾਗਮ ਦੀ ਸਮਾਪਤੀ 'ਤੇ ਭਾਈ ਰੇਸ਼ਮ ਸਿੰਘ ਨੰਬਰਦਾਰ ਨੇ ਆਏ ਹੋਏ ਵਿਦਵਾਨਾਂ, ਢਾਡੀ, ਪ੍ਰਚਾਰਕਾਂ, ਕਵੀਸ਼ਰਾਂ ਅਤੇ ਸਮੂਹ ਸੰਗਤਾਂ ਦਾ ਧੰਨਵਾਦ ਕੀਤਾ।

■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੧-੨੦੧੧*